



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਪੰਜਾਬੀ

ਅਤੇ

# ਉੱਤਰ-ਭਾਰਤੀ ਭਾਸ਼ਾਵਾਂ

ਪੰਜਾਬੀ ਸਾਹਿਤ ਗੋਸ਼ਟੀ
ਨਵੀਂ ਦਿੱਲੀ
ਦੇ ਮੌਕੇ ਤੇ ਲਖਕਾਂ ਨੂੰ
ਭੇਂਟ ਕੀਤੀ ਗਈ

**ਭਾਸ਼ਾ ਵਿਭਾਗ, ਪੰਜਾਬ**

28 ਮਈ, 1970

## ਦੋ ਸ਼ਬਦ

ਪੰਜਾਬ ਦੀ ਹੱਦਬੰਦੀ ਵਿਚ ਪਿਛਲੇ 20 ਸਾਲਾਂ ਵਿਚ ਕਾਫੀ ਅਦਲਾ ਬਦਲੀ ਹੋਈ ਹੈ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਰਾਜਸੀ ਤਬਦੀਲੀਆਂ ਨਾਲ ਕਿਸੇ ਭਾਸ਼ਾ ਦੇ ਪ੍ਰਭਾਵ ਖੇਤਰ ਵਿਚ ਫਰਕ ਨਹੀਂ ਆਉਂਦਾ। ਪੰਜਾਬ ਦੀ ਵੰਡ ਨਾਲ ਪੰਜਾਬੀ ਬੋਲਣ ਵਾਲੇ ਲੋਕਾਂ ਨੇ ਭਾਰਤ ਦੀ ਰਾਜਧਾਨੀ ਦਿੱਲੀ ਉਤੇ ਵੀ ਆਪਣੀ ਕਲਚਰ ਦੀ ਛਾਪ ਲਾ ਦਿੱਤੀ ਹੈ।

ਪੰਜਾਬੀ ਨੇ ਜਿਸ ਤਰ੍ਹਾਂ ਗੁਆਂਢੀ ਭਾਸ਼ਾਵਾਂ ਉਤੇ ਆਪਣਾ ਪ੍ਰਭਾਵ ਪਾਇਆ ਹੈ, ਉਸੇ ਤਰਾਂ ਆਪਣੀਆਂ ਗੁਆਂਢੀ ਭਾਸ਼ਾਵਾਂ ਦਾ ਅਸਰ ਕਬੂਲਿਆ ਵੀ ਹੈ। ਇਸੇ ਨਜ਼ਰੀਏ ਨੂੰ ਮੁੱਖ ਰਖਕੇ ਭਾਰਤ ਸਰਕਾਰ ਨੇ ਰੀਜਨਲ ਭਾਸ਼ਾਵਾਂ ਦੀ ਉਨਤੀ ਲਈ ਦੇਸ਼ ਨੂੰ ਚਾਰ ਭਾਗਾਂ ਵਿਚ ਵੰਡ ਕੇ ਚਾਰ ਭਾਸ਼ਾਈ ਇੰਸਟੀਚਿਊਟ ਕਾਇਮ ਕਰਨ ਦਾ ਫ਼ੈਸਲਾ ਕੀਤਾ ਹੈ। ਇਨ੍ਹਾਂ ਵਿਚੋਂ ਇਕ ਸੰਸਥਾ ਪਟਿਆਲਾ ਵਿਖੇ ਕਾਇਮ ਕੀਤੀ ਜਾ ਰਹੀ ਹੈ ਕਿਉਂਕਿ ਉਤੱਰੀ ਭਾਰਤ ਦੀ ਸਿਰਮੌਰ ਭਾਸ਼ਾ ਪੰਜਾਬੀ ਹੈ ਅਤੇ ਬਾਕੀ ਭਾਸ਼ਾਵਾਂ ਉਤੇ ਇਸ ਦਾ ਡੂੰਘਾ ਪ੍ਰਭਾਵ ਹੈ।

ਪੰਜਾਬੀ ਅਸਲ ਵਿਚ ਧੁਰੇ ਦੀ ਭਾਸ਼ਾ ਹੈ ਅਤੇ ਇਸ ਦੇ ਦੁਆਲ ਰਾਜਸਥਾਨੀ, ਕਸ਼ਮੀਰੀ, ਡੋਗਰੀ, ਹਿਮਾਚਲੀ, ਉਰਦੂ, ਪਸ਼ਤੋ ਸਿੰਧੀ ਦਾ ਤਾਣਾ ਬਾਣਾ ਹੈ। ਹੁਣ ਵਾਲੀ ਪੁਸਤਕ ਵਿਚ ਵੈਦਿਕ, ਅਪਭ੍ਰੰਸ਼ ਅਤੇ ਉਪਰੋਕਤ ਵਰਣਨ ਭਾਸ਼ਾਵਾਂ ਨਾਲ ਪੰਜਾਬੀ ਦਾ ਸਬੰਧ ਅਤੇ ਪ੍ਰਸਪਰ ਪ੍ਰਭਾਵ ਉਜਾਗਰ ਕਰਨ ਦਾ ਯਤਨ ਕੀਤਾ ਗਿਆ ਹੈ। ਅਜੇਹਾ ਪ੍ਰਸਪਰ ਪ੍ਰਭਾਵ ਦਰਸਾਉਣਾ ਸਾਡੇ ਵਿਚ ਸਾਹਿਤਕ ਸਾਂਝ ਵਧਾਉਣ ਦਾ ਕਾਰਣ ਬਣੇਗਾ ਅਤੇ ਕੌਮੀ ਸਥਿਰਤਾ ਦੀ ਨੀਂਹ ਬਣ ਸਕਦਾ ਹੈ।

ਭਾਰਤ ਸਰਕਾਰ ਪਹਿਲਾਂ ਹੀ ਸਾਰੀਆਂ ਰੀਜਨਲ ਭਾਸ਼ਾਵਾਂ ਦੀ ਉਨਤੀ ਅਤੇ ਆਪਸੀ ਸਾਂਝ ਵਧਾਉਣ ਦੇ ਉਪਰਾਲੇ ਵਿਚ ਲੱਗੀ ਹੋਈ ਹੈ। ਭਾਸ਼ਾ ਵਿਭਾਗ, ਪੰਜਾਬ ਵਲੋਂ ਕੀਤਾ ਜਾ ਰਿਹਾ ਇਹ ਕਾਰਜ ਉਸੇ ਨੀਤੀ ਦੀ ਪੁਸ਼ਟੀ ਕਰਦਾ ਹੈ। ਮੈਨੂੰ ਪੂਰਨ ਆਸ ਹੈ, ਕਿ ਪੰਜਾਬੀ ਵਿਚ ਕੀਤਾ ਜਾ ਰਿਹਾ ਇਹ ਕਾਰਜ ਬਾਕੀ ਭਾਰਤੀ ਭਾਸ਼ਾਵਾਂ ਨੂੰ ਇਕ ਦੂਜੇ ਦੇ ਨੇੜੇ ਲਿਆਵੇਗਾ ਅਤੇ ਇਤ੍ਹੋਂ ਰਲਵੇਂ ਚਾਨਣ ਨਾਲ ਭਾਰਤੀ ਸੰਸਕ੍ਰਿਤ ਵਿਸ਼ਵ ਵਿਚ ਸੂਰਜ ਵਾਂਗ ਚਾਨਣ ਖਿਲਾਰੇਗੀ।

ਲਾਲ ਸਿੰਘ
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

# ਤਰਤੀਬ

ਵੈਦਿਕ ਭਾਸ਼ਾ ਅਤੇ ਪੰਜਾਬੀ

ਡਾ. ਧਰਮੇਂਦਰ ਕੁਮਾਰ ਗੁਪਤਾ .. 1

ਪਾਲੀ ਤੇ ਪੰਜਾਬੀ

ਡਾ. ਰੋਸ਼ਨ ਲਾਲ ਅਹੂਜਾ .. 19

ਪ੍ਰਾਕ੍ਰਿਤ ਅਤੇ ਪੰਜਾਬੀ

ਪ੍ਰੋ. ਓਮ ਪ੍ਰਕਾਸ਼ ਕਾਹੋਲ .. 33

ਅਪਭ੍ਰੰਸ਼ ਅਤੇ ਪੰਜਾਬੀ

ਡਾ. ਗੋਬਿੰਦ ਨਾਥ ਰਾਜਗੁਰੂ .. 51

ਪਿਸ਼ਾਚੀ ਭਾਸ਼ਾ

ਸਾਲਗ ਰਾਮ ਉਪਾਧਾਯ .. 83

ਪੁਣਛੀ, ਡੋਗਰੀ ਅਤੇ ਪੰਜਾਬੀ

ਪ੍ਰੋ. ਉੱਜਲ ਸਿੰਘ ਬਾਹਰੀ .. 91

ਪੰਜਾਬੀ ਅਤੇ ਉਰਦੂ

ਰਾਜਿੰਦਰ ਸਿੰਘ ਬੇਦੀ .. 123

ਪੰਜਾਬੀ ਅਤੇ ਹਿੰਦੀ

ਡਾ. ਸੀਤਾ ਰਾਮ ਬਾਹਰੀ .. 125

ਪੰਜਾਬੀ ਅਤੇ ਸੰਸਕ੍ਰਿਤ

ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ .. 129

ਪੰਜਾਬੀ ਅਤੇ ਫ਼ਾਰਸੀ

ਪ੍ਰੋ. ਗੁਲਵੰਤ ਸਿੰਘ .. 131

ਹਿਮਾਚਲੀ ਭਾਸ਼ਾ

ਹਰੀ ਚੰਦ ਪਰਾਸ਼ਰ .. 134

ਪੰਜਾਬੀ ਅਤੇ ਰਾਜਸਥਾਨੀ

ਡਾ. ਪ੍ਰੀਤਮ ਸਿੰਘ .. 140

# ਵੇਦਿਕ ਭਾਸ਼ਾ ਅਤੇ ਪੰਜਾਬੀ

ਡਾ. ਧਰਮੇਂਦਰ ਕੁਮਾਰ ਗੁਪਤਾ

ਵੇਦਿਕ ਭਾਸ਼ਾ ਦੀ ਪੰਜਾਬੀ ਬੋਲੀ ਨਾਲ ਤੁਲਨਾ ਕਰਨ ਦੀ ਗੱਲ ਬੜੀ ਅਜੀਬ ਅਤੇ ਅਸੁਭਾਵਕ ਜਿਹੀ ਜਾਪਦੀ ਹੈ। ਇਸ ਦਾ ਵੱਡਾ ਕਾਰਣ ਇਹ ਹੈ ਕਿ ਇਨ੍ਹਾਂ ਦੋਹਾਂ ਭਾਸ਼ਾਵਾਂ ਵਿਚਕਾਰ ਹਜ਼ਾਰਾਂ ਵਰ੍ਹਿਆਂ ਦਾ ਅੰਤਰ ਹੈ ਤੇ ਇਸ ਦੌਰਾਨ ਜਿਥੇ ਭਾਸ਼ਾ ਦਾ ਕ੍ਰਮਿਕ ਵਿਕਾਸ ਹੋਇਆ ਹੈ, ਉਥੇ ਕਈਆਂ ਬਾਹਰਲੀਆਂ ਭਾਸ਼ਾਵਾਂ ਦਾ ਪ੍ਰਭਾਵ ਵੀ ਇਸੇ ਧਰਤੀ ਦੀ ਬੋਲੀ ਉਤੇ ਪਿਆ ਹੈ। ਇਹ ਸੁਭਾਵਕ ਹੈ ਕਿ ਦੋਵੇਂ ਭਾਸ਼ਾਵਾਂ ਅੱਜ ਇਕ ਦੂਜੀ ਤੋਂ ਬਹੁਤ ਦੂਰ ਹੋ ਗਈਆਂ ਹਨ ਅਤੇ ਉਨ੍ਹਾਂ ਵਿਚਕਾਰ ਸਮਾਨਤਾਵਾਂ ਨਾਲੋਂ ਵਿਭਿੰਨਤਾਵਾਂ ਅਧਿਕ ਹਨ। ਪਰ ਫਿਰ ਵੀ ਦੋਹਾਂ ਵਿਚ ਪਰਸਪਰ ਸਬੰਧ ਦੀਆਂ ਅਜਿਹੀਆਂ ਸਾਂਝਾਂ ਹਨ ਜਿਨ੍ਹਾਂ ਤੋਂ ਉਨ੍ਹਾਂ ਦੇ ਕਿਸੇ ਅਤੀਤ ਸਮੇਂ ਵਿਚ ਇਕ ਹੋਣ ਦੀ ਸੰਭਾਵਨਾ ਨੂੰ ਬਲ ਮਿਲਦਾ ਹੈ।

ਭਾਵੇਂ ਅੱਜ ਭਾਸ਼ਾਵਾਂ ਦੇ ਇਕ ਕਾਲਿਕ ( synchronic ) ਅਧਿਐਨ ਦਾ ਯੁੱਗ ਹੈ, ਪਰ ਇਤਿਹਾਸਕ ਭਾਸ਼ਾ ਵਿਗਿਆਨ ( diachronic or historical linguistics) ਦੇ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਵਰਣਾਤਮਕ ਭਾਸ਼ਾ-ਵਿਗਿਆਨ ਦੇ ਨਾਲ ਨਾਲ ਤੁਲਨਾਤਮਕ ਭਾਸ਼ਾ ਵਿਗਿਆਨ ਦੀ ਮਹੱਤਾ ਨੂੰ ਵੀ ਘਟਾਇਆ ਨਹੀਂ ਜਾ ਸਕਦਾ। ਇਕੋ ਭਾਸ਼ਾ—ਪਰਿਵਾਰ ਨਾਲ ਸਬੰਧਤ ਦੋ ਵਿਭਿੰਨ ਯੁੱਗਾਂ ਦੀਆਂ ਭਾਸ਼ਾਵਾਂ ਦੀ ਤੁਲਨਾ ਨੂੰ ਤੁਲਨਾਤਮਕ ਇਤਿਹਾਸ ਭਾਸ਼ਾ ਵਿਗਿਆਨ ਕਿਹਾ ਜਾਂਦਾ ਹੈ। ਅੱਜ ਭਾਸ਼ਾ ਵਿਗਿਆਨ ਦੀ ਇਸ ਸ਼ਾਖਾ ਦੇ ਮਹੱਤਵ ਨੂੰ ਸਮਝਣਾ ਬਹੁਤ ਆਵਸ਼ਕ ਹੈ। ਆਧੁਨਿਕ ਭਾਸ਼ਾਵਾਂ ਦੀ ਪ੍ਰਕ੍ਰਿਤੀ ਨੂੰ ਪਛਾਣਨ ਲਈ ਅਤੇ ਉਨਾਂ ਦੀਆਂ ਵੱਖ—ਵੱਖ ਪ੍ਰਵਿਰਤੀਆਂ ਨੂੰ ਸਮਝਣ ਲਈ ਪੂਰਬਵਰਤੀ ਭਾਸ਼ਾਵਾਂ ਨਾਲ ਉਨ੍ਹਾਂ ਦੀ ਤੁਲਨਾ ਜ਼ਰੂਰੀ ਹੈ, ਕਿਉਂਕਿ ਸੰਤਾਨ ਭਾਸ਼ਾਵਾਂ ਵਿਚ ਬਹੁਤ ਸਾਰੇ ਤੱਤ ਅਜਿਹੇ ਹੁੰਦੇ ਹਨ ਜਿਹੜੇ ਉਨ੍ਹਾਂ ਨੂੰ ਪੂਰਬਵਰਤੀ ਭਾਸ਼ਾਵਾਂ ਦੀ ਪਰੰਪਰਾ ਤੋਂ ਪ੍ਰਾਪਤ ਹੋਏ ਹੰਦੇ ਹਨ। ਪੰਜਾਬੀ ਵਿੱਚ ਅਜਿਹੇ ਅਨੇਕ ਤੱਤ ਹਨ ਜਿਹੜੇ ਉਸ ਨੂੰ ਵੇਦਿਕ ਬੋਲੀ ਤੋਂ ਵਿਰਾਸਤ ਵਿਚ ਮਿਲੇ ਹਨ। ਪ੍ਰਸਤੁਤ ਤੁਲਨਾਤਮਕ ਅਧਿਐਨ ਦੁਆਰਾ ਇਨ੍ਹਾਂ ਤੱਤਾਂ ਨੂੰ ਪਛਾਣਨ ਤੇ ਮਿਥਣ ਦਾ ਜਤਨ ਕੀਤਾ ਜਾਵੇਗਾ।

ਪ੍ਰਾਚੀਨ ਭਾਰਤੀ ਆਰਯ ਭਾਸ਼ਾ ਮੱਧਕਾਲੀ ਆਰਯ ਭਾਸ਼ਾਂਵਾਂ (ਪ੍ਰਾਕ੍ਰਿਤ ਤੇ ਅਵਹੱਠ ਅਤੇ ਉਨ੍ਹਾਂ ਦੇ ਢੇਰ ਸਾਰੇ ਭੇਦ—ਉਪ-ਭੇਦ) ਰਾਹੀਂ ਅੱਜ ਆਧੁਨਿਕ ਆਰਯ ਭਾਸ਼ਾਵਾਂ ਦੇ ਰੂਪ ਵਿਚ

ਸਾਹਮਣੇ ਆਉਂਦੀ ਹੈ। ਪੰਜਾਬੀ ਉਨ੍ਹਾਂ ਆਧਨਿਕ ਭਾਸ਼ਾਵਾਂ ਵਿਚੋਂ ਇਕ ਹੈ। ਇਸ ਦੀ ਉਤਪਤੀ ਬਾਰੇ ਵਿਦਵਾਨਾਂ ਦਾ ਮਤ ਹੈ ਕਿ ਇਹ ਸੋਰਸੈਨੀ ਅਵਹੱਠ (ਅਪਭ੍ਰੰਸ਼) ਤੋਂ ਨਿਕਲੀ ਹੈ। ਇਹ ਵੀ ਸੰਭਵ ਹੈ ਕਿ ਇਸ ਉਤੇ ਪੈਸ਼ਾਚੀ ਜਾਂ ਕੇਕਯ ਅਵਹੱਠ ਦਾ ਵੀ ਪ੍ਰਭਾਵ ਪਿਆ ਹੋਵੇ। ਪੰਜਾਬੀ ਦੀਆਂ ਪੱਛਮੀ ਤੇ ਪੂਰਬੀ ਦੋ ਸ਼ਾਖਾਵਾਂ ਵਿਚੋਂ ਪੱਛਮੀ ਪੰਜਾਬੀ ਉਤੇ ਪੈਸ਼ਾਚੀ ਦਾ ਪ੍ਰਭਾਵ ਵਧ ਪਿਆ ਜਾਪਦਾ ਹੈ।

ਅੱਜ ਦੀਆਂ ਦੂਜੀਆਂ ਆਰਯਾ ਭਾਸ਼ਾਵਾਂ ਦੀ ਤੁਲਨਾ ਵਿੱਚ ਪੰਜਾਬੀ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਮੂਲ ਮਾਤ ਬੋਲੀ, ਪ੍ਰਾਚੀਨ ਆਰਯ ਭਾਸ਼ਾ, ਦੇ ਲੱਛਣ ਵਧੇਰੇ ਅਧਿਕ ਸੁਰਖਿਅਤ ਹਨ, ਅਤੇ ਕੁਝ ਚਿੰਨ ਤਾਂ ਅਜਿਹੇ ਹਨ ਜਿਹੜੇ ਪ੍ਰਾਚੀਨ ਆਰਯ ਭਾਸ਼ਾ ਦੇ ਵੀ ਸਭ ਤੋਂ ਪੁਰਾਣੇ ਰੂਪ–ਰਿਗਵੇਦ ਦੀ ਭਾਸ਼ਾ–ਨਾਲ ਇਸ ਦੇ ਨਿਕਟ ਦੇ ਡੂੰਘੇ ਸੰਬੰਧ ਨੂੰ ਸੂਚਿਤ ਕਰਦੇ ਹਨ। ਇਸ ਲਈ ਵੇਦਿਕ ਭਾਸ਼ਾ ਅਤੇ ਪੰਜਾਬੀ ਦੀ ਤੁਲਨਾ ਭਾਸ਼ਾ ਵਿਗਿਆਨਿਕ ਦ੍ਰਿਸ਼ਟੀ ਤੋਂ ਉਪਯੋਗੀ ਤੇ ਰੋਚਕ ਹੋਵੇਗੀ। ਤੁਲਨਾ ਕਰਨ ਤੋਂ ਪਹਿਲਾਂ ਇਹ ਸਪਸ਼ਟ ਕਰ ਦੇਣਾ ਆਵੱਸ਼ਕ ਹੈ ਕਿ ਇਨ੍ਹਾਂ ਦੋਹਾਂ ਭਾਸ਼ਾਵਾਂ ਵਿਚਕਾਰ ਕੋਈ ਸਿੱਧਾ ਸਬੰਧ ਜੋੜਨ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ। ਇਉਂ ਕਰਨਾ ਤਾਂ ਅਸਲ ਵਿੱਚ ਇਤਿਹਾਸਕ ਭਾਸ਼ਾ ਵਿਗਿਆਨ ਦੇ ਸਿਧਾਂਤਾਂ ਦੇ ਵਿਰੁੱਧ ਹੋਵੇਗਾ। ਵੇਦਿਕ ਭਾਸ਼ਾ ਅਤੇ ਪੰਜਾਬੀ ਵਿਚਕਾਰ ਉਹੋ ਸਬੰਧ ਸਥਾਪਿਤ ਕਰਨ ਦਾ ਯਤਨ ਕੀਤਾ ਗਿਆ ਹੈ ਜਿਹੜਾ ਕਿਸੇ ਬੰਸ ਦੇ ਪ੍ਰਵਰਤਕ ਅਤੇ ਉਸ ਬੰਸ ਦੀ ਵਰਤਮਾਨ ਸੰਤਾਨ ਵਿਚਕਾਰ ਹੋ ਸਕਦਾ ਹੈ। ਪੰਜਾਬੀ ਸਿੱਧੀ ਵੇਦਿਕ ਭਾਸ਼ਾ ਵਿੱਚੋਂ ਨਿਕਲੀ ਹੈ ਜਾਂ ਵੇਦ ਪੰਜਾਬੀ ਬੋਲੀ ਵਿੱਚ ਹਨ–ਇਹ ਮਤ ਭਾਸ਼ਾ ਵਿਗਿਆਨਕ ਦ੍ਰਿਸ਼ਟੀ ਤੋਂ ਅਸਿੱਧ ਹਨ।

ਇਸ ਤੁਲਨਾਤਮਕ ਅਧਿਐਨ ਦਾ ਮਨੋਰਥ ਇਹ ਸਿੱਧ ਕਰਨਾ ਹੈ ਕਿ ਪੰਜਾਬੀ ਨੂੰ ਹੋਰ ਦੂਜੀਆਂ ਆਧੁਨਿਕ ਆਰਯ ਭਾਸ਼ਾਵਾਂ ਦੀ ਬਨਿਸਬਤ, ਵੈਦਿਕ ਭਾਸ਼ਾ ਦੀਆਂ ਪਰੰਪਰਾਵਾਂ ਅਤੇ ਲੱਛਣਾਂ ਨੂੰ ਅਧਿਕ ਸੰਖਿਆ ਵਿੱਚ ਤੇ ਵੱਧ ਨਿਸ਼ਠਾ ਨਾਲ ਸੁਰਖਿਅਤ ਰੱਖਣ ਦਾ ਗੋਰਵ ਪ੍ਰਾਪਤ ਹੈ, ਭਾਵੇਂ ਸੀਮਾਵਰਤੀ ਭਾਸ਼ਾ ਹੋਣ ਕਰਕੇ ਇਸ ਉੱਤੇ ਅਨੇਕਾਂ ਵਿਦੇਸ਼ੀ ਭਾਸ਼ਾਵਾਂ ਤੇ ਬੋਲੀਆਂ ਦਾ ਪ੍ਰਭਾਵ, ਦੂਜੀਆਂ ਆਧੁਨਿਕ ਭਾਸ਼ਾਵਾਂ ਨਾਲੋਂ ਵੱਧ ਪਿਆ ਹੈ, ਜਾਂ ਪੈਣ ਦੀ ਗੁੰਜਾਇਸ਼ ਰਹੀ ਹੈ।

ਜਿਵੇਂ ਕਿਹਾ ਜਾ ਚੁੱਕਿਆ ਹੈ, ਵੇਦਿਕ ਭਾਸ਼ਾ ਪ੍ਰਾਚੀਨ ਆਰਯ ਭਾਸ਼ਾ ਦਾ ਸਭ ਤੋਂ ਪੁਰਾਣਾ ਰੂਪ ਹੈ। ਇਹ ਆਪਣੇ ਸਮੇਂ ਦੀ ਲੋਕ ਬੋਲੀ ਦਾ ਸਾਹਿਤਕ ਰੂਪ ਸੀ ਅਤੇ ਉਸ ਲੋਕ ਬੋਲੀ ਦੇ ਵਧੇਰੇ ਨਿਕਟ ਸੀ। ਇਸ ਮਤ ਦੀ ਪੁਸ਼ਟਤਾ ਇਸ ਗੱਲ ਤੋਂ ਹੁੰਦੀ ਹੈ ਕਿ ਵੇਦਿਕ ਭਾਸ਼ਾ ਵਿੱਚ ਕ੍ਰਮਿਕ ਵਿਕਾਸ ਦੇ ਉਹ ਲੱਛਣ ਮੌਜੂਦ ਹਨ ਜਿਹੜੇ ਇਕ ਜੀਵੰਤ ਬੋਲੀ ਵਿਚ ਵੇਖੇ ਜਾਂਦੇ ਹਨ। ਜਿਥੇ ਸੰਸਕ੍ਰਿਤ ਭਾਸ਼ਾ ਹਜ਼ਾਰਾਂ ਸਾਲਾਂ ਤੋਂ ਆਪਣਾ ਇਕਸਾਰ ਸਾਹਿਤਕ ਰੂਪ ਧਾਰਦੀ ਚਲੀ ਆ ਰਹੀ ਹੈ ਉਥੇ ਵੇਦਿਕ ਭਾਸ਼ਾ ਦਾ ਰੂਪ ਨਿਤ-ਵਿਕਾਸ ਸ਼ੀਲ ਰਿਹਾ ਹੈ ਤੇ ਸਮੁਚੇ ਵੇਦਿਕ

ਸਾਹਿਤ ਵਿੱਚ ਉਸ ਦੀਆਂ ਘੱਟ ਤੋਂ ਘੱਟ ਚਾਰ ਵਿਕਾਸ ਅਵਸਥਾਵਾਂ ਨੂੰ ਮਿਥਿਆ ਜਾ ਸਕਦਾ ਹੈ। ਰਿਗਵੇਦ ਵਿੱਚ ਹੀ ਵੇਦਿਕ ਬੋਲੀ ਦੇ ਇਕ ਤੋਂ ਵੱਧ ਭਾਸ਼ਾਤਮਿਕ ਰੂਪ ਪ੍ਰਾਪਤ ਹੁੰਦੇ ਹਨ ਅਤੇ ਉਹ ਉਸ ਦੀਆਂ ਵੱਖ ਵੱਖ ਤੇ ਕ੍ਰਮਿਕ ਵਿਕਾਸ ਅਵਸਥਾਵਾਂ ਨੂੰ ਸੂਚਿਤ ਕਰਦੇ ਹਨ।

ਵੇਦਿਕ ਭਾਸ਼ਾ ਦਾ ਖਾਸ ਤੌਰ ਤੇ ਰਿਗ ਵੇਦ ਦੀ ਭਾਸ਼ਾ ਦਾ ਪੰਜਾਬ ਦੀ ਧਰਤੀ ਨਾਲੋਂ ਗਹਿਰਾ ਸਬੰਧ ਰਿਹਾ ਹੈ। ਰਿਗਵੇਦ ਦੀ ਅੰਦਰਲੀ ਗਵਾਹੀ ਤੋਂ ਪਤਾ ਲਗਦਾ ਹੈ ਕਿ ਇਸ ਦੇ ਬਹੁਤ ਸੂਕਤਾਂ ਦੀ ਰਚਨਾ ਸਪਤਸਿੰਧੂ ਪ੍ਰਦੇਸ਼ ਵਿਚ ਹੋਈ ਹੈ। ਰਿਗਵੇਦ ਵਿਚ ਸੱਤ ਸਿੰਧੂਆਂ (ਨਦੀਆਂ) ਦਾ ਵਾਰ–ਵਾਰ ਉਲੇਖ ਮਿਲਦਾ ਹੈ। ਇਹ ਸਤ ਨਦੀਆਂ ਹਨ : ਕੁਭਾ (ਕਾਬੁਲ), ਸਿੰਧੂ (ਸਿੰਧ), ਵਿਤਸਤਾ (ਜੇਹਲਮ), ਅਸਿਕ੍ਨੀ (ਚਿਨਾਬ), ਪਰੁਸ਼੍ਣੀ (ਰਾਵੀ), ਵਿਪਾਸ਼ (ਬਿਆਸ) ਅਤੇ ਸੁਤੁਦ੍ਰੀ (ਸਤਲੁਜ)। ਇਨ੍ਹਾਂ ਤੋਂ ਇਲਾਵਾ ਇਨ੍ਹਾਂ ਦੀਆਂ ਸਹਾਇਕ ਨਦੀਆਂ ਤੇ ਕੁਝ ਹੋਰ ਨਦੀਆਂ ਦੇ ਉਲੇਖ ਤੋਂ ਇਹ ਸਪਸ਼ਟ ਹੈ ਕਿ ਰਿਗਵੇਦ ਦੀ ਭਾਸ਼ਾ ਇਨ੍ਹਾਂ ਸੱਤਾਂ ਨਦੀਆਂ ਦੇ ਪ੍ਰਦੇਸ਼ ਦੀ ਆਮ ਬੋਲ ਚਾਲ ਦੀ ਬੋਲੀ ਦਾ ਸਾਹਿਤਕ ਰੂਪ ਸੀ। ਇਸ ਸਾਹਿਤਕ ਰੂਪ ਤੋਂ ਅਸੀਂ ਉਸ ਸਮੇਂ ਦੀ ਲੋਕ ਬੋਲੀ ਦੀਆਂ ਸਾਧਾਰਣ ਪ੍ਰਵਿਰਤੀਆਂ ਦਾ ਅਨੁਮਾਨ ਲਗਾ ਸਕਦੇ ਹਾਂ, ਕਿਉਂਕਿ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਹੈ ਕਿ ਉਸ ਕਾਲ ਦੀ ਸਾਧਾਰਣ ਬੋਲ ਚਾਲ ਦੀ ਭਾਸ਼ਾ ਅਤੇ ਉਸਦੇ ਸਾਹਿਤਕ ਰੂਪ ਵਿਚਕਾਰ ਅਧਿਕ ਅੰਤਰ ਨਹੀਂ ਸੀ।

ਸਾਧਾਰਣ ਤੋਰ ਤੇ ਵੇਦਿਕ ਭਾਸ਼ਾ ਦੀਆਂ ਨਿਮਨ ਵਿਸ਼ੇਸ਼ਤਾਵਾਂ ਦੱਸੀਆਂ ਜਾ ਸਕਦੀਆਂ ਹਨ :

1. ਇਸ ਭਾਸ਼ਾ ਵਿੱਚ ਸੰਗੀਤਾਤਮਿਕ ਸੁਰਆਘਾਤ (Musical accent) ਦਾ ਵਿਸ਼ੇਸ਼ ਮਹੱਤਵ ਸੀ। ਇਸ ਵਿਚ ਤਿੰਨ ਸੁਰ ਸਨ : ਉਦਾਤ (High pitch), ਅਨਦਾਤ (Low pitch) ਅਤੇ ਸਵਰਿਤ (Middle pitch) ਮੋਟੇ ਤੌਰ ਤੇ ਇਕ ਪਦ ਵਿਚ ਇਕ ਸਵਰ ਉਦਾਤ ਸੁਰ ਵਿਚ ਹੁੰਦਾ ਸੀ ਅਰਥਾਤ ਉਦਾਤ ਸੁਰ ਨਾਲ ਉਚਾਰਿਆ ਜਾਂਦਾ ਸੀ ਤੇ ਬਾਕੀ ਦੇ ਸੁਰ ਅਨੁਦਾਤ ਹੁੰਦੇ ਸਨ, ਦੂਜੇ ਸ਼ਬਦਾਂ ਵਿਚ ਉਹ ਉਦਾਤ ਸੁਰ ਨਾਲੋਂ ਨੀਵੇਂ ਸੁਰ ਵਿਚ ਉਚਾਰੇ ਜਾਂਦੇ ਸਨ। ਸ਼ਬਦਾਂ ਵਿਚ ਸੁਰਾਂ ਦੇ ਪਰਿਵਰਤਨ ਨਾਲ ਅਰਥ ਬਦਲ ਜਾਂਦਾ ਸੀ। ਵਾਕ ਬਣਤਰ ਨਾਲ ਵੀ ਇਨ੍ਹਾਂ ਸੁਰਾਂ ਦਾ ਡੂੰਘਾ ਸਬੰਧ ਸੀ। ਸੰਸਕ੍ਰਿਤ ਵਿੱਚ ਸੁਰਾਂ ਦਾ ਮਹੱਤਵ ਘਟ ਗਿਆ ਤੇ ਹੌਲੀ ਹੌਲੀ ਇਹ ਸਮਾਪਤ ਹੋ ਗਏ।

2. ਇਹ ਯੋਗਾਤਮਕ (Agglutinating or organic) ਭਾਸ਼ਾ ਸੀ ਜਿਸ ਤੋਂ ਭਾਵ ਇਹ ਹੈ ਕਿ ਇਸ ਵਿੱਚ ਅਰਥ ਤੱਤ ਅਤੇ ਸਬੰਧ ਤੱਤ ਇਕ–ਮਿਕ ਹੋਏ ਰਹਿੰਦੇ ਸਨ, ਜਿਵੇਂ ਹਸ੍ਤੇਨ ('ਹੱਥ ਨਾਲ') ਵਿੱਚ/ਹਸ੍ਤ/(ਅਰਥ ਤੱਤ) ਅਤੇ/ਏਨ/(ਸਬੰਧ ਤੱਤ)। ਸੰਸਕ੍ਰਿਤ

ਵਿੱਚ ਵੇਦਿਕ ਭਾਸ਼ਾ ਦੀ ਯੋਗਾਤਮਿਕਤਾ ਕਾਇਮ ਰਹੀ, ਪਰ ਅਜਿਹੇ ਲੱਛਣ ਸ਼ੁਰੂ ਹੋ ਗ਼ ਜਿਨ੍ਹਾਂ ਤੋਂ ਮੱਧ ਕਾਲੀਨ ਅਤੇ ਆਧੁਨਿਕ ਆਰਯ ਭਾਸ਼ਾਂਵਾਂ ਵਿੱਚ ਯੋਗਾਤਮਿਕਤਾ ਦੇ ਹੋਲ਼ ਹੌਲੀ ਪਤਨ ਅਤੇ ਸਮਾਪਤੀ ਸੰਕੇਤ ਮਿਲਦਾ ਹੈ ।

3. ਧੁਨੀਆਂ ਦੀ ਦ੍ਰਿਸ਼ਟੀ ਤੋਂ ਇਹ ਕਾਫੀ ਅਮੀਰ ਤੇ ਭਰਪੂਰ ਭਾਸ਼ਾ ਸੀ, ਭਾਵੇਂ ਭਾਰ਼ ਯੂਰਪੀ ਭਾਸ਼ਾ ਦੀ ਤੁਲਨਾ ਵਿਚ ਸ੍ਵਰਾਂ ਦੀ ਸੰਖਿਆ ਘੱਟ ਗਈ ਸੀ । ਸੰਸਕ੍ਰਿਤ ਨਾਲੋਂ ਇਸ ਵਿੱਚ ਦੋ ਵਿਅੰਜਨ ਅਧਿਕ ਸਨ /ਲ਼./ਅਤੇ/ਲ਼ਹ। ਇਨਾਂ ਵਿਚੋਂ ਪਹਿਲਾ, ਮੂਰਧਨੀ/ਡ/ਦਾ ਸ੍ਵਰ ਅੰਤਰਵਰਤੀ (Intervocatic) ਰੂਪ ਹੈ ਅਤੇ ਦੂਜਾ/ਢ/ਦਾ ਉਚਾਰਣ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਦੀ ਸਥਿਤੀ ਸਪਰਸ਼ (stops) ਅਤੇ ਉਤਖਿਪਤ (flapped) ਵਿਅੰਜਨਾ ਦੇ ਵਿਚਕਾਰ ਪ੍ਰਤੀਤ ਹੁੰਦੀ ਹੈ। ਇਹ ਮੂਲ ਵਿਅੰਜਨ ਨਹੀਂ ਸਨ, ਸਗੋਂ ਗੌਣ (Secondary) ਵਿਅੰਜਨ ਸਨ

4. ਇਸ ਦੀ ਕ੍ਰਿਦੰਤ ਅਤੇ ਤੱਧਿਤ ਰੂਪ ਰਚਨਾ (primary and secondary formation) ਵਿੱਚ ਅਪਸ਼੍ਰੁਤੀ (ablout) ਦਾ ਵਿਸ਼ੇਸ਼ ਸਥਾਨ ਸੀ ਜਿਸ ਤੋਂ ਭਾਵ ਇਹ ਹੈ ਕਿ ਸਬੰਧ ਤੱਤਾਂ ਕਾਰਣ ਅਰਥ ਤੱਤਾਂ ਵਿੱਚ ਪਰਿਵਰਤਨ ਹੋ ਜਾਂਦਾ ਸੀ, ਜਿਵੇਂ √ਵਿਦ੍> ਵੇਦ, √ਵਚ੍> ਉਕ੍ਤ, √ਰੁਚ੍> ਰੋਕ, √ਸ਼ਿਦ੍> ਸੇਕ, ਵੇਦ ਵੇਦਿਕ, ਦੇਵ ਦੈਵੀ ਆਦਿ ।

5. ਸ੍ਵਰ ਭਗਤੀ (anaptyxix) ਵੇਦਿਕ ਭਾਸ਼ਾ ਦੀ ਇਕ ਖਾਸ ਵਿਸ਼ੇਸ਼ਤਾ ਹੈ। ਵੈਦਿਕ ਮੰਤ੍ਰਾਂ ਅਤੇ ਵਿਸ਼ੇਸ਼ ਤੌਰ ਤੇ ਰਿਗਵੇਦ ਦੇ ਮੰਤ੍ਰਾਂ ਵਿੱਚ ਦੋ ਵਿਅੰਜਨਾਂ ਵਿਚਕਾਰ, ਉਚਾਰਣ ਦੀ ਸੁਵਿਧਾ ਲਈ ਜਾਂ ਛੰਦ ਦੀ ਲੋੜ ਕਰਕੇ, ਸ੍ਵਰ ਦਾ ਵਾਧਾ (ਅਵਤਾਰਣਾ) ਕੀਤਾ ਜਾਂਦਾ ਹੈ, ਜਿਵੇਂ ਦਰਸ਼੍ਤ> ਦਰਸ਼ਤ, ਗ੍ਨਾ> ਗਨਾ ਇੰਦ੍ਰ> ਇੰਦਰ ਯਜ੍ਵ> ਯਜਨ ਆਦਿ ।

6. ਇਸ ਦੇ ਨਾਲ ਹੀ ਛੰਦ ਦੀ ਪੂਰਤੀ ਲਈ ਜਾਂ ਉਚਾਰਣ ਦੇ ਸੌਖ ਲਈ ਅਰਧ-ਸ੍ਵਰ (Semi-vowels) ।ਯ। ਅਤੇ ।ਵ। ਨੂੰ ਕ੍ਰਮਵਾਰ/ਇ/ਅਤੇ/ਉ/ਸ੍ਵਰਾਂ ਵਿੱਚ ਬਦਲਣ ਦੀ ਪ੍ਰਵ੍ਰਿਤੀ ਵੀ ਵੈਦਿਕ ਬੋਲੀ ਦੀ ਵਿਸ਼ੇਸ਼ਤਾ ਹੈ; ਜਿਵੇਂ (ੳ) ਵਰੇਣਯਮ੍ ਵਰੇਣਿਅਮ੍ ਵੀਰ੍ਯਮ੍> ਵੀਰਿਅਮ੍ ਮਰ੍ਤ੍ਯਾਸ:> ਮਰ੍ਤਿਆਸ: ਨ੍ਯਪ੍ਤਾ: ਨਿਉਪ੍ਤਾ:> (ਅ) ਤ੍ਵਮ੍> ਤੁਅਮ੍, ਤਨ੍ਵਾ> ਤਨੁਆ, ਸ੍ਵੇ> ਸੁਏ, ਸ੍ਵਰ੍> ਸੁਅਰ੍ ਆਦਿ ।

7. ਰੂਪ ਰਚਨਾ (Morphology) ਦੀ ਦ੍ਰਿਸ਼ਟੀ ਤੋਂ ਇਹ ਵਧੇਰੇ ਸੰਪੰਨ ਸੀ । ਧਾਤੂਆਂ ਦੇ ਰੂਪਾਂ ਵਿੱਚ ਵਿਸ਼ੇਸ਼ ਸੰਪੰਨਤਾ ਸੀ । ਵਿਕਲਪਕ ਰੂਪਾਂ ਅਤੇ ਅਪਵਾਦਾਂ ਦੀ

ਭਰਮਾਰ ਸੀ । ਕਾਲ (Tenses) ਅਤੇ ਵ੍ਰਿਤੀਆਂ (moods) ਬਾਰੇ ਬਹੁਤ ਜਟਿਲਤਾ ਸੀ । ਇਕ ਵੈਦਿਕ ਧਾਤੂ ਦੇ ਸਾਧਾਰਣ ਤੌਰ ਤੇ ਲਗ ਭਗ 300 ਰੂਪ ਬਣਦੇ ਜਾਂ ਬਣ ਸਕਦੇ ਹਨ, ਜੋ ਆਧੁਨਿਕ ਆਰਯ ਭਾਸ਼ਾਵਾਂ ਨੂੰ ਮੁੱਖ ਰਖਦਿਆਂ ਇਕ ਅਦਭੁਤ ਗੱਲ ਜਾਪਦੀ ਹੈ । ਕ੍ਰਿਦੰਤ ਰੂਪਾਂ ਬਾਰੇ ਵੀ ਇਹੋ ਸੰਪੰਨਤਾ ਪ੍ਰਾਪਤ ਹੁੰਦੀ ਹੈ । ਉਪਸਰਗ ਦੇ ਪ੍ਰਯੋਗ ਬਾਰੇ ਖਾਸ ਉਦਾਰਤਾ ਸੀ। ਧਾਤੂ ਰੂਪਾਂ ਨਾਲ ਉਹ ਅੱਗੇ, ਪਿੱਛੇ ਜਾਂ ਪਰੇ ਵੀ ਲਗਾਏ ਜਾ ਸਕਦੇ ਸਨ ।

ਵੇਦਿਕ ਭਾਸ਼ਾ ਦੀਆਂ ਉਕਤ ਵਿਸ਼ੇਸ਼ਤਾਵਾਂ ਤੇ ਪ੍ਰਵਿਰਤੀਆਂ ਉਸਦੀ ਸੰਤਾਨ ਬੋਲੀ ਪੰਜਾਬੀ ਵਿੱਚ ਵੀ ਦਿੱਸ ਪੈਂਦੀਆਂ ਹਨ । ਹੇਠਾਂ ਅਸੀਂ ਪੰਜਾਬੀ ਵਿੱਚ ਇਨਾਂ ਪ੍ਰਵਿਰਤੀਆਂ ਦੀ ਚਰਚਾਂ ਕਰਾਂਗੇ ।

1. ਭਾਵੇਂ ਪੰਜਾਬੀ ਹੋਰਨਾਂ ਆਧੁਨਿਕ ਆਰਯ ਭਾਸ਼ਾਵਾਂ ਵਾਂਗ ਸੰਗੀਤਮਿਕ ਸੁਰਆਘਾਤ ਨੂੰ ਭੁਲਾ ਚੁਕੀ ਹੈ, ਪਰ ਪੰਜਾਬੀ ਦਿਆਂ ਤਦਭਵ ਸ਼ਬਦਾਂ ਦੇ ਵਿਕਾਸ ਵਿੱਚ ਇਸ ਦੇ ਮਹੱਤਵਪੂਰਨ ਪ੍ਰਭਾਵ ਨੂੰ ਪਛਾਣਿਆ ਜਾ ਸਕਦਾ ਹੈ । ਪੰਜਾਬੀ ਵਿੱਚ ਆਦਿਮ/ਅ/, ਤੇ ਕਿਤੇ ਕਿਤੇ/ਇ/,/ਉ/ ਦੇ ਲੋਪ ਤੇ ਆਦਿਮ ।ਅਧ। ਦੇ (ਜੇ ਉਸ ਦੇ ਬਾਅਦ ਕੋਈ ਦੀਰਘ ਵਰਣ ਹੋਵੇ) ਹ੍ਰਸਵ ਕਰਨ ਤੇ ਕਿਤੇ ਕਿਤੇ ਲੋਪ ਕਰਨ ਦੀ ਪ੍ਰਵਿਰਤੀ ਦਾ ਸੰਬੰਧ ਵੇਦਿਕ ਸੁਰ ਯੋਜਨਾ ਨਾਲ ਪ੍ਰਤੀਤ ਹੁੰਦਾ ਹੈ । ਵੇਦਿਕ ਭਾਸ਼ਾ ਵਿੱਚ, ਇਕ ਪਦ ਵਿੱਚ, ਇਕ ਸੁਰ ਉਦਾਤ ਹੁੰਦਾ ਸੀ ਅਤੇ ਬਾਕੀ ਦੇ ਸੁਰ ਅਨੁਦਾਤ ਹੁੰਦੇ ਸਨ । ਇਸ ਤਰ੍ਹਾਂ ਦੋ ਅਨੁਦਾਤ ਸੁਰ ਇਕੱਠੇ ਆ ਸਕਦੇ ਸਨ, ਪਰ ਦੋ ਉਦਾਤ ਸੁਰ ਇਕੱਠੇ ਨਹੀਂ ਸਨ ਆ ਸਕਦੇ । ਇਉਂ ਜਾਪਦਾ ਹੈ ਕਿ ਅਨੁਦਾਤ ਸੁਰ ਤੋਂ ਸ਼ੁਰੂ ਹੋਣ ਵਾਲੇ ਹ੍ਰਸਵ ਸੁਰ ਹੌਲੇ-ਹੌਲੇ ਘਿਸ ਗਏ ਤੇ ਖ਼ਤਮ ਹੋ ਗਏ । ਇਸੇ ਤਰ੍ਹਾਂ ਦੀਰਘ ਆ ਸਮਾਂ ਪਾ ਕੇ ਘਿਸ ਗਿਆ; ਘਿਸ ਕੇ ਉਹ ਜਾਂ ਹ੍ਰਸਵ ਹੋ ਗਿਆ ਜਾਂ ਬਿਲਕੁਲ ਹੀ ਸਮਾਪਤ ਹੋ ਗਿਆ । ਸੁਰ ਯੋਜਨਾ ਤੇ ਆਧਾਰਿਤ ਇਸ ਪ੍ਰਵਿਰਤੀ ਦੇ ਉਦਾਹਰਣ ਵੇਦਿਕ ਭਾਸ਼ਾ ਵਿੱਚ ਇਹ ਹਨ: *ਅਸ੍ਤ: > ਸਤ: 'ਉਹ ਦੋ ਹਨ', *ਅਸੰ-ਤਿ > ਸੰ— 'ਉਹ ਹਨ', *ਅਸ੍ਥ:> ਸ੍ਥ:— *ਅਸ੍ਮ:—> ਸਮ:—* *ਅਜਾਤ੍> ਸਜਾਤ੍ *ਅਸਜਾ—ਤਾਮ੍> ਸਯ-ਤਾਮ੍[1]

---

1. ਇਨ੍ਹਾਂ ਸ਼ਬਦਾਂ ਵਿਚ ਤੇ ਅੱਗੇ ਪੰਜਾਬੀ ਸ਼ਬਦਾਂ ਵਿੱਚ ਵੀ ਉਦਾਤ ਸੁਰ ਨੂੰ, ਵਰਣ (syllable) ਦੇ ਬਾਅਦ ਹਾਈਫਨ (—) ਦਾ ਚਿੰਨ੍ਹ ਦੇਕੇ ਪ੍ਰਗਟਾਇਆ ਗਿਆ ਹੈ । ਇਸ ਤਰ੍ਹਾਂ *ਅਸਜ—ਤਾਮ੍ ਵਿੱਚ ਸਜਾ—ਉਦਾਤ ਹੈ ਤੇ *ਅ ਅਨੁਦਾਤ ਹੈ (ਜੋ ਅਨੁਦਾਤ ਹੋਣ ਕਾਰਨ ਬਾਅਦ ਵਿਚ ਘਿਸ ਕੇ ਸਮਾਪਤ ਹੋ ਗਿਆ) । ਪੰਜਾਬੀ ਸ਼ਬਦਾਂ ਵਿਚ ਉਦਾਤ ਸੁਰ ਦੀ ਕਲਪਨਾ ਲੇਖਕ ਦੀ ਧਾਰਣਾ ਉੱਤੇ ਆਧਾਰਿਤ ਹੈ ।

ਆਦਿ: ਇਨ੍ਹਾਂ ਰੂਪਾਂ ਵਿਚ ਉਦਾਤ ਤੋਂ ਪਹਿਲਾਂ ਆਉਣ ਵਾਲਾ ਅਨੁਦਾਤ ਅ ਘਿਸ ਕੇ ਸਮਾਪਤ ਹੋ ਗਿਆ ਹੈ । ਠੀਕ ਇਹੋ ਪ੍ਰਵਿਰਤੀ ਪੰਜਾਬੀ ਵਿਚ ਵੀ ਵੇਖੀ ਜਾਂਦੀ ਹੈ; ਜਿਵੇਂ 'ਸਾ—ਨੂੰ ਅਸਾ-ਨੂੰ/ 'ਸਾ-ਡਾ <ਅਸਾ-ਡਾ, 'ਕਾ-ਲः <*ਅਕਾ-ਲ, ਖੰਡ <*ਅਖੰ-ਡ' ਹੁਣ <*ਅਹੁਣ (<ਅਧੁਨਾ-) 'ਮ-ਸਿਆ < *ਅਮਸਿਆ (ਅਮਾਵਸਯਾ), 'ਹੰ-ਕਾਰ <ਅਹੰਕਾਰ,'ਰਿੱਠਾ <*ਅਰਿੱ—ਠਾ) <ਅ-ਰਿਸ਼ਟ੍)'ਵੱ ਟਣਾ <*ਉੱਵ—ਟਣਾ, 'ਪਾ—ਧਾ <(ਪਾ-ਧ (<ਉਪਾ ਧਯਾਯ), 'ਕੱ—ਠ <*ਇਕ—ਠ (<ਏ—ਤ੍ਰ), 'ਕ—ਲਾ < *ਇਕੱ-ਲਾ (—ਏਕਲ) ਆਦਿ । ਇਕ ਕਦਮ ਅੱਗੇ ਜਾ ਕੇ ਦੀਰਘ ਸੁਰ ਦੇ ਹ੍ਰਸਵ ਅਤੇ ਅਖੀਰ ਵਿੱਚ ਉਸ ਦੇ ਲੋਪ ਦੇ ਉਦਾਹਰਣ ਵੀ ਸਾਨੂੰ ਮਿਲਦੇ ਹਨ; ਜਿਵੇਂ ਅਕਾ—ਸ ਅਤੇ 'ਕਾ—ਸ (<ਆਕਾਸ਼—). 'ਹਾੜ੍ਹ <*ਅਹਾੜ੍ਹ (<ਅਸ਼ਾਢ—, 'ਸੀ- <*ਅਸੀ-(<ਆਸੀਤ੍), 'ਸਸ੍- <*ਅਸਨ੍-(<ਆਸਨ) ਆਦਿ । ਇਨ੍ਹਾਂ ਉਦਾਹਰਣਾਂ ਵਿਚ ਲੋਪ ਹੋ ਗਏ ਸੁਰ ਸਪਸ਼ਟ ਹੀ ਉਦਾਤ ਸੁਰ ਤੋਂ ਪਹਿਲਾਂ ਆਉਣ ਵਾਲੇ ਅਨੁਦਾਤ ਸੁਰ ਹਨ, ਭਾਵੇਂ ਕੁਝ ਉਦਾਹਰਣਾਂ ਵਿਚ ਉਹ ਵੇਦਿਕ ਕਾਲ ਵਿਚ ਉਦਾਤ ਸੁਰ ਸਨ । ਆਦਿ ਲੋਪ ਦੀ ਪ੍ਰਵਿਰਤੀ ਵੇਦਿਕ ਭਾਸ਼ਾ ਵਿਚ ਮੁੱਖ ਕਰਕੇ ਧਾਤੂ ਰੂਪਾਂ ਦੇ ਖੇਤਰ ਵਿੱਚ ਦਿੱਸਦੀ ਹੈ । ਪੰਜਾਬੀ ਵਿਚ ਇਹ ਪ੍ਰਵਿਰਤੀ ਦੂਜਿਆਂ ਸ਼ਬਦਾਂ ਵਿਚ ਵੀ ਫੈਲ ਗਈ ਜਾਪਦੀ ਹੈ ।

ਪੰਜਾਬੀ ਵਿੱਚ ਅਦਿਮ ਅੱਖਰ ਵਿੰਚ ਆਉਣ ਵਾਲੇ ਸੁਰ ਦਾ (ੳ) ਹ੍ਰਸਵੀਕਰਣ ਤੇ (ਅ) ਕਿਤੇ ਕਿਤੇ ਉਸਦਾ ਲੋਪ ਅਤੇ (ੲ) ਅਤ ਵਿਚ ਵਰਣ ਲੋਪ ਵੀ ਉਦਾਤ ਤੇ ਅਨੁਦਾਤ ਸੁਰਾਂ ਦੀ ਸਥਿਤੀ ਜਾਂ ਯੋਜਨਾ ਦਾ ਸਿੱਟਾ ਹਨ । ਪੰਜਾਬੀ ਵਿੱਚ ਇਨ੍ਹਾਂ ਪ੍ਰਵਿਰਤੀਆਂ ਦੇ ਉਦਾਹਰਣ ਹਨ : (ੳ) ਸੁਭਾ-ਗ (<ਸੌਭਾ-ਗਯ), ਦਿਵਾ-ਲੀ (<ਦੀਵਾ-ਲੀ), ਵਸਾ-ਖ (<ਵੈਸ਼ਾ-ਖ) ਪਤਾ-ਲ (<ਪਾਤਾ-ਲ), ਅਧਾ-ਰ (<ਆਧਾ-ਰ), (ਅ) ਸੁਭਾ-ਵ (<*ਸੁਅਭਾ-ਵ <ਸ੍ਵਭਾ-ਵ), ਸੁਤੰ-ਤਰ (*ਸੁਅਤੰ-ਤਰ <ਸ੍ਵਤੰ-ਤ੍ਰ), ਸੂ-ਰ (<ਸੂ ਅ-ਰ <ਸੂਕਰ-), ਵਿਖਿਆ-ਨ (<*ਵਿਆਖਿਆ-ਨ <ਵਯਾਖਯਾਨ), (ੲ) ਸਭਾ-(<ਸੁਭਾ-ਅ <ਸ੍ਵਭਾ-ਵ, ਲ-(<ਤਲਾ-ਅ <ਤਲਾ-ਗ ਜਾਂ ਤੜਾ-ਰ), ਕੜਾ-(<ਕੜਾ-ਅ <ਕਟਾ-ਹ), ਭਰਾ-(ਭਰਾ-ਅ <ਭ੍ਰਾ-ਤ < ਭ੍ਰਾ-ਤਰ੍) ਆਦਿ ।

2. ਯੋਗਾਤਮਿਕਤਾ ਦੀ ਪ੍ਰਵਿਰਤੀ ਜੋ ਵੇਦਿਕ ਤੇ ਸੰਸਕ੍ਰਿਤ ਭਾਸ਼ਾ ਦੀ ਖਾਸ ਵਿਸ਼ੇਸ਼ਤਾ ਹੈ ਅਤੇ ਜੋ ਆਧੁਨਿਕ ਆਰਯ-ਭਾਸ਼ਾਵਾਂ ਵਿੱਚ ਲਗ ਭਗ ਸਮਾਪਤ ਹੋ ਚੁੱਕੀ ਹੈ, ਪੰਜਾਬੀ ਵਿੱਚ ਅਜੇ ਵੀ ਕੁਝ ਸ਼ਬਦ ਰੂਪਾਂ ਵਿੱਚ ਵੇਖੀ ਜਾ ਸਕਦੀ ਹੈ । ਅਰਥ ਤੱਤ ਦੇ

---

1. ਸੰਸਕ੍ਰਿਤ ਵਿੱਚ ਇਸ ਦੇ ਕੁਝ ਉਦਾਹਰਣ ਇਹ ਹਨ : ਪਿਧਾਨ (<ਅਪਿਧਾਨ), ਪਿਹਿਤ, (< ਅਪਿਹਿਤ), ਵਗਾਹ (<ਅਵਗਾਹ), ਪਿਨਧ (<ਅਪਿਨੱਧ) ।

ਨਾਲ ਸਬੰਧ ਤੱਤ ਦਾ ਇਹ ਮੇਲ ਕਰਣ, ਅਪਾਦਾਨ ਅਤੇ ਅਧਿਕਰਣ ਕਾਰਕ ਦੇ ਕੁਝ ਰੂਪਾਂ ਵਿੱਚ ਪ੍ਰਤੱਖ ਹੁੰਦਾ ਹੈ । ਇਸ ਦੇ ਕੁਝ ਉਦਾਹਰਣ ਇਹ ਹਨ :— **ਕਰਣ:** ਹੱਥੀਂ (=ਹੱਥ ਨਾਲ), ਪੈਰੀ, ਕੰਨੀਂ । **ਅਪਾਦਾਨ** —ਘਰੋਂ (=ਘਰ ਤੋਂ), ਗੱਡੀਓਂ, ਇਥੋਂ, ਉੱਥੋਂ ।

**ਅਧਿਕਰਣ :** ਾਰੀਂ (ਜਿਵੇਂ 'ਘਰੀਂ ਬੈਠੇ' ਵਿਚ) ਇੱਥੇ ਉੱਥੇ ।

ਪੱਛਮੀ ਪੰਜਾਬੀ ਦੇ ਕੁਝ ਧਾਤੂ ਰੂਪਾਂ ਵਿੱਚ ਵੀ ਇਹ ਪ੍ਰਵ੍ਰਿਤੀ ਵੇਖੀ ਜਾ ਸਕਦੀ ਹੈ: ਗੱਛਸੀ, ਜਾਸੀ, ਕਰਸੀ, ਖਾਸੀ ਆਦਿ ।

3. ਵੈਦਿਕ ਭਾਸ਼ਾ ਦੇ ਦੋ ਗੌਣ (secondary) ਵਿਅੰਜਨਾਂ/ਲ./ ਅਤੇ/ਲ੍ਹ/ ਵਿਚੋਂ, ਜਿਹੜੇ ਉਤਰ ਵਰਤੀ ਸੰਤਾਨ ਭਾਸ਼ਾਵਾਂ ਦੇ ਸਾਹਿਤਕ ਰੂਪਾਂ ਵਿੱਚ ਖ਼ਤਮ ਹੋ ਗਏ, ਪਹਿਲਾ ਵਿਅੰਜਨ ਪੰਜਾਬੀ ਵਿਚ ਅੱਜ ਵੀ ਮਜੂਦ ਹੈ । ਇਸ ਵਿਅੰਜਨ ਦੇ ਉਚਾਰਣ ਨੂੰ ਇਨ੍ਹਾਂ ਸ਼ਬਦਾਂ ਵਿੱਚ ਵੇਖਿਆ ਜਾ ਸਕਦਾ ਹੈ : ਤੜਾਗ (<*ਤਲਾਗ <ਤਡਾਗ), ਖੜਗ (<*ਖਲ.ਗ <*ਖਡੰਗ <ਖਡਗ),/ਖੜਗ (<*ਖਲਜ <*ਖੜਜ ਖਡਗ), ਖੜਤਾਲ (<*ਖਲਤਾਲ. <*ਖਡਤਾਲ <ਖਟ੍ਤਾਲ) ਆਦਿ । ਦੂਜੇ ਵਿਅੰਜਨ/ਛ੍ਹ/ ਨੂੰ ਵੀ ਹਾੜ੍ਹ <*ਅਹਾਲ੍ਹ < ਆਸ਼ਾਲਹ < ਅਸ਼ਾਢ), ਕੋੜ੍ਹ (<*ਕੋਲਹ <*ਕੋਢ <ਕੁਸ਼੍ਠ), ਪੀੜ੍ਹਾ ( <*ਪੀਲ੍ਹਾ <*ਪੀਢਾ <ਪੀਠ) ਆਦਿ ਵਿੱਚ ਜਾਂ ਖੁਲ੍ਹਣਾ ਖੋਲ੍ਹਣਾ, ਖੁਲ੍ਹ ਖੁੱਲ੍ਹਾ ਆਦਿ ਵਿੱਚ ਪਛਾਣਿਆ ਜਾ ਸਕਦਾ ਹੈ ।

4. ਅਪਸ਼੍ਰੁਤੀ (ablaut) ਦੀ ਪ੍ਰਵਿਰਤੀ ਹੋਰਨਾਂ ਆਧੁਨਿਕ ਭਾਸ਼ਾਵਾਂ ਵਾਂਗ ਪੰਜਾਬੀ ਵਿੱਚ ਵੀ ਕਾਇਮ ਹੈ । ਪਰ ਇਥੇ ਇਸ ਪ੍ਰਵਿਰਤੀ ਦੀ ਵਿਆਪਕਤਾ ਅਤੇ ਮੂਲ ਰੂਪ ਨਾਲ ਸਮਾਨਤਾ ਵਿਸ਼ੇਸ਼ ਧਿਆਨ ਦੇਣ ਯੋਗ ਹਨ । ਵੈਦਿਕ ਭਾਸ਼ਾ (ਅਤੇ ਸੰਸਕ੍ਰਿਤ) ਵਿੱਚ ਇਸ ਪ੍ਰਵਿਰਤੀ ਦੇ ਅੰਤਰਗਤ ਧਾਤੂ ਤੋਂ ਸੰਗਿਆ ਆਦਿ ਬਣਾਨ ਲਈ ਮੂਲ ਧਾਤੂ ਦੀ ਉਪਧਾ (ਅੰਤਿਮ ਅੱਖਰ ਤੋਂ ਪਹਿਲਾਂ ਆਉਣ ਵਾਲਾ ਸੂਰ) ਨੂੰ ਗੁਣ ਜਾਂ ਵ੍ਰਿੱਧੀ ਹੁੰਦੀ ਹੈ, ਜਿਵੇਂ √ਵਿਦ੍> ਵੇਦ, √ਪਿਸ਼੍> ਪੇਸ਼ਸ੍, √ਚਿਤ੍ > ਚੇਤਸ, √ਕਮ੍> ਕਾਮ,√ਗ੍ਰਸ੍> ਗ੍ਰਾਸ √ਯਜ੍ ਯਾਗ, √ਯਮ੍> ਯਾਮ ਆਦਿ । ਪੰਜਾਬੀ ਵਿੱਚ ਇਸ ਪ੍ਰਵਿਰਤੀ ਦੇ ਰੌਚਕ ਉਦਾਹਰਣ ਇਹ ਹਨ : √ਖਿੜਨਾ> ਖੇੜਾ . √ਰਿੜਕਣਾ> ਰੇੜਕਾ, √ਤ੍ਰਨਾ> ਤੇਰ, √ਸੁਕਣਾ> ਸੋਕਾ,√ਖੁਭਣਾ > ਖੋਭਾ, √ਗੁੱਡਣਾ> ਗੋਡੀ, √ਘੁਲਣਾ> ਘੋਲ, √ਚੁਣਨਾ < ਚੋਣ, √ਝੁਰਨਾ> ਝੋਰ, √ਥੁੜਨਾ > ਥੋੜ, √ਰੁਸਣਾ> ਰੋਸਾ, √ਕਰਨਾ> ਕਾਰ,√ਸੜਨਾ> ਸਾੜਾ, √ਹਸਣਾ> ਹਾਸਾ, √ਝਕਣਾ> ਝਾਕਾ, √ਭੰਜਣਾ ਭਾਜ, ਭਾਜੜ, √ਵਧਣਾ> ਵਾਧਾ

ਆਦਿ । ਇਨ੍ਹਾਂ ਉਦਾਹਰਣਾਂ ਵਿੱਚ ਤਤਸਮ ਸ਼ਬਦ ਨਹੀਂ ਲਏ ਗਏ ਹਨ ਅਤੇ ਇਹ ਹੋ ਪੰਜਾਬੀ ਵਿਉਂਤਪੱਤੀ ਵਾਲੇ ਸ਼ਬਦ ਹਨ ।

5. ਸ੍ਵਰ ਭਕਤੀ ਦੀ ਪ੍ਰਵਿਰਤੀ ਵੀ ਪੰਜਾਬੀ ਦੀ ਇਕ ਖਾਸ ਵਿਸ਼ੇਸ਼ਤਾ ਹੈ ਜਿਹੜੀ ਉਸਨੇ ਵੇਦਿਕ ਭਾਸ਼ਾ ਦੇ ਲੋਕ ਪ੍ਰਚਲਿਤ ਰੂਪ ਤੋਂ ਪਰੰਪਰਾ ਅਨੁਸਾਰ ਪ੍ਰਾਪਤ ਕੀਤਾ । ਇਸ ਦੇ ਕੁਝ ਉਦਾਹਰਣ ਹਨ: ਇੰਦਰ (ਤੁ. ਵਦਿਕ ਭਾਸ਼ਾ ਵਿੱਚ, ਇੰਦ੍ਰ) ਪੁੱਤਰ, ਪੱਤਰ, ਧਰਮ, ਭਰਮ, ਕਰਮ, ਯਤਨ, ਗਰਾਂ ਆਦਿ ।

6. ਅਰਧ =ਸ੍ਵਰਾਂ (ਯ,ਵ) ਨੂੰ ਸ੍ਵਰਾਂ (ਇ, ਉ) ਵਿੱਚ ਬਦਲਣ ਦੀ ਵੇਦਿਕ ਪ੍ਰਵਿਰਤੀ (ਤੁ. ਤਨ੍ਵਾ> ਤਨੁਆ, ਵੀਰਯਮ੍ > ਵੀਰਿਅਮ ਆਦਿ; ਵੇਖੋ ਉਪਰ, ਵੇਦਿਕ ਭਾਸ਼ਾ ਦੀਆਂ ਪ੍ਰਵ੍ਰਿਤੀਆਂ) ਪੰਜਾਬੀ ਵਿਚ ਵਿਆਪਕ ਰੂਪ ਵਿੱਚ ਵੇਖੀ ਜਾਂਦੀ ਹੈ । ਇਸ ਦੇ ਕੁਝ ਉਦਾਹਰਣ ਹਨ : ਸੁਆਦੀ, ਸੁਆਗਤ, ਦੁਆਰਾ, ਵਿਅੰਜਨ, ਸੁਆਮੀ, ਵਿਆਕਰਣ, ਵਿਹਾਹ, ਤਿਆਰ, ਸੁਆਰਥ, ਵਿਦਿਆ, ਵਿਆਪਕ, ਵਿਆਖਿਆ, ਆਰਿਆ (> ਆਰੀਆ) ਆਦਿ ।

7. ਰੂਪ ਰਚਨਾ ਦੀ ਸੰਪਨਤਾ ਦੀ ਦ੍ਰਿਸ਼ਟੀ ਤੋਂ ਕੋਈ ਆਧੁਨਿਕ ਭਾਸ਼ਾ ਵੇਦਿਕ ਭਾਸ਼ਾ ਦੀ ਤੁਲਨਾ ਨਹੀਂ ਕਰ ਸਕਦੀ ਹੋਰ ਤਾਂ ਹੋਰ, ਇਸ ਦ੍ਰਿਸ਼ਟੀ ਤੋਂ ਸੰਸਕ੍ਰਿਤ ਵੀ ਵੇਦਿਕ ਭਾਸ਼ਾ ਨਾਲੋਂ ਬਹੁਤ ਪਿੱਛੇ ਹੈ ਪਰ ਪੰਜਾਬੀ ਰੂਪ ਰਚਨਾ ਵਿੱਚ ਪ੍ਰਾਚੀਨ ਆਰਯ ਭਾਸ਼ਾ ਦਾ ਪ੍ਰਭਾਵ ਤੇ ਕਿਤੇ-ਕਿਤੇ ਵਿਆਪਕ ਪ੍ਰਭਾਵ, ਅਜ ਤਕ ਵਿਦਮਾਨ ਹੈ । ਇਸ ਪ੍ਰਭਾਵ ਨੂੰ ਧਾਤੂ ਰੂਪਾਂ ਵਿਚ ਵਿਸ਼ੇਸ਼ ਤੌਰ ਤੇ ਵੇਖਿਆ ਜਾ ਸਕਦਾ ਹੈ ।

ਤੁਲਨਾ ਲਈ ਵੇਖੋ :

| **ਵੇਦਿਕ ਭਾਸ਼ਾ** | ਪੰਜਾਬੀ |
|---|---|
| ਸੰਤਿ, ਅਸਨ੍ ਸਨ੍[1] | ਹਨ |
| ਆਸੀਤ੍, ਅਸੀ | ਸੀ |
| ਆਸਨ | ਸਨ |
| ਆਸਮ, ਆਸ੍ਮ | ਸਾਂ |
| ਕਰਾ[2] | (ਮੈਂ) ਕਰਾਂ |

1. ਅਸਨ੍ ਤੇ ਸਨ੍ ਇਹ ਰੂਪ ਕ੍ਰਮਵਾਰ ਵੈਦਿਕ subjunctive ਤੇ injunctive ਦੇ ਹਨ ।

(2) ਕਰਾ ਆਦਿ ਰੂਪ ਵੇਦਿਕ ਲੇਟ੍ ਦੇ ਉੱਤਮ ਪੁਰਖ ਇਕ ਵਚਨ ਦੇ ਰੂਪ ਹਨ।

| ਵੈਦਿਕ ਭਾਸ਼ਾ | ਪੰਜਾਬੀ |
| --- | --- |
| ਪਿਬਾ | (ਮੈਂ) ਪੀਵਾਂ |
| ਭਰਾ | (ਮੈਂ) ਭਰਾਂ |
| ਜੀਵਾ | (ਮੈਂ) ਜੀਵਾਂ |
| ਕਰਨ੍[1] | (ਉਹ) ਕਰਨ |
| ਗੱਛਾਨ੍ | (ਉਹ) ਜਾਣ |

ਇਹ ਗੱਲ ਖ਼ਾਸ ਧਿਆਨ ਦੇਣ ਯੋਗ ਹੈ ਕਿ ਵੈਦਿਕ ਲੇਟ੍ ਲਕਾਰ subjunctive ਜਾਂ ਇੱਛਾ ਅਤੇ ਕਦੇ-ਕਦੇ ਭਵਿੱਖਤ ਦਾ ਅਰਥ ਪ੍ਰਗਟਾਣ ਵਾਲਾ ਲਕਾਰ) ਨੂੰ, ਜੋ ਕਿ ਸੰਸਕ੍ਰਿਤ ਵਿੱਚ ਵੀ ਸਮਾਪਤ ਹੋ ਗਿਆ ਸੀ, ਕਾਇਮ ਰੱਖਣ ਦਾ ਸਿਹਰਾ ਪੰਜਾਬੀ ਸਿਰ ਹੀ ਹੈ । ਪੰਜਾਬੀ ਵਿੱਚ ਇਹ ਲਕਾਰ ਸਪਸ਼ਟ ਹੀ ਵੈਦਿਕ ਭਾਸ਼ਾ ਦੇ ਲੋਕ ਪ੍ਰਚਲਿਤ ਰੂਪ ਤੋਂ ਆਇਆ ਹੈ ।

ਇਸੇ ਤਰ੍ਹਾਂ ਪੱਛਮੀ ਪੰਜਾਬੀ ਦੇ ਇਹ ਰੂਪ ਵੀ ਵੈਦਿਕ ਰੂਪਾਂ ਦੀ ਯਾਦ ਦਿਲਾਂਦੇ ਹਨ : ਗੱਛਸੀ, ਜਾਸੀ, ਕਰਸੀ, ਹੋਸੀ ਆਦਿ । ਇਨ੍ਹਾਂ ਦਾ ਵਿਕਾਸ ਗਮਿਸ਼ਯਤਿ, ਕਰਸ਼ਯਤਿ ਭਵਿਸ਼ਯਤਿ ਆਦਿ ਸੰਸਕ੍ਰਿਤ ਰੂਪਾਂ[2] ਤੋਂ ਨਹੀਂ ਹੋਇਆ ਜਾਪਦਾ, ਸਗੋਂ ਵੈਦਿਕ ਲੇਟ ਲਕਾਰ ਦੇ ਰੂਪਾਂ ਤੋਂ ਹੋਇਆ ਪ੍ਰਤੀਤ ਹੁੰਦਾ ਹੈ; ਭਵਿੱਖਤ ਅਰਥ ਸੂਚਕ ਲੋਟ੍ ਦੇ ਇਹ ਰੂਪ ਹਨ : ਗੱਛਾਸਿ, ਕਰਾਸਿ, ਭਵਾਸਿ । ਇਸ ਤਰ੍ਹਾਂ : ਗੱਛਾਸਿ ਗੱਛਸੀ, ਕਰਾਸਿ ਕਰਸੀ, ਭਵਾਸਿ ਹੋਸੀ । ਮੱਧਮ ਪੁਰਖ ਦੇ ਇਹ ਵੈਦਿਕ ਰੂਪ ਪੰਜਾਬੀ ਵਿੱਚ ਅਨ ਤੇ ਮੱਧਮ ਦੋਹਾਂ ਪਰਖਾਂ ਲਈ ਸਾਂਝੇ ਹੋ ਗਏ ।

ਵੈਦਿਕ ਭਾਸ਼ਾ ਦਾ ਪ੍ਰਭਾਵ ਨਾਉਂ ਰੂਪਾਂ ਵਿੱਚ ਵੀ ਵੇਖਿਆ ਜਾ ਸਕਦਾ ਹੈ । ਪੰਜਾਬੀ ਸ਼ਬਦਾਂ ਦੇ ਕੁਝ ਵਿਕਾਰੀ oblique ਰੂਪ ਵੈਦਿਕ ਕਰਤਾ ਤੇ ਕਰਮ ਕਾਰਕ ਦੇ ਨਪੁੰਸਕ ਲਿੰਗ ਬਹੁ ਵਚਨ ਦੇ ਰੂਪਾਂ ਤੋਂ ਵਿਕਸ਼ਿਤ ਹੋਏ ਹਨ; ਜਿਵੇਂ ਕੁਲਾਂ (ਨੂੰ) <(ਵੈਦਿਕ) ਕੁਲਾ, ਘਰਾਂ (ਨੂੰ) (ਵੈਦਿਕ) ਗ੍ਰਿਹਾ । ਆਦਿ । ਸੰਸਕ੍ਰਿਤ ਵਿੱਚ ਇਹ ਰੂਪ ਅਪ੍ਰਚਲਿਤ ਹੋ ਗਿਆ ਤੇ ਇਸ ਦਾ ਵਿਕਲਪ ਰੂਪ (ਕਲਾਨਿ, ਗ੍ਰਿਹਾਣਿ ਆਦਿ) ਹੀ ਰਹਿ ਗਿਆ । ਪੰਜਾਬੀ ਦੇ ਕੁਝ ਰੂਪ ਵੈਦਿਕ ਪੁਲਿੰਗ ਬਹੁਵਚਨ ਦੇ ਰੂਪਾਂ ਤੋਂ ਵਿਕਸਿਤ ਹੋਏ; ਵੀਰਾਂ <ਵੀਰਾਨ੍ ਲੋਕਾਂ < ਲੋਕਾਨ੍ । ਪੰਜਾਬੀ ਕਰਣ ਕਾਰਕ ਦਾ ਰੂਪ ਅੱਖੀਂ ਵੈਦਿਕ ਸ਼ਚੀ (ਸ਼ੁਚਿ ਦੇ ਕਰਣ ਕਾਰਕ ਦਾ ਇਕ ਵਚਨ ਦਾ ਰੂਪ ਜੋ ਸੰਸਕ੍ਰਿਤ ਵਿੱਚ ਸ਼ੁਚਯਾ ਜਾ ਸ਼ੁਚਿਨਾ ਬਣਦਾ ਹੈ) ਜਿਹੇ ਰੂਪਾਂ ਦੀ ਸਮਾਨਤਾ

---

(1) ਕਰਨ ਅਤੇ ਗੱਛਾਨ ਵੈਦਿਕ ਲੇਟ੍ ਦੇ ਅੱਨ ਪੁਰਖ ਬਹੁ ਵਚਨ ਦੇ ਰੂਪ ਹਨ।

(2) ਭਵਿੱਖਤ ਕਾਲ ਵਾਚੀ ਲ੍ਰਿਟ੍ ਦੇ ਰੂਪ ਪ੍ਰਾਚੀਨ ਵੈਦਿਕ ਕਾਲ ਵਿੱਚ ਪ੍ਰਚਲਿਤ ਸਨ ।

ਰਖਦਾ ਹੈ । ਸੰਭਵ ਹੈ ਅਕਸ਼ਿ ਦੇ ਕਰਣ ਕਾਰਕ ਦਾ ਰੂਪ* ਅਕਸ਼ੀ ਵੀ ਰਿਹਾ ਹੋਵੇ। ਪੰਜਾਬੀ ਦੇ ਗਾਂ, ਗਾਵਾਂ ਜਿਹੇ ਰੂਪ ਵੀ ਵੇਦਿਕ ਗ੍ਰਾਮ, ਗਾਂਵ: ਜਿਹੇ ਰੂਪਾਂ ਦੀ ਯਾਦ ਦਿਲਾਉਂਦੇ ਹਨ। ਪੰਜਾਬੀ ਦੇ ਕੁਝ ਸੰਬੋਧਨ ਰੂਪ, ਜਿਵੇਂ ਕੁੜੀਏ, ਧੀਏ, ਕੁੜੇ ਆਦਿ, ਵੇਦਿਕ ਇਸਤ੍ਰੀ ਲਿੰਗ ਦੇ ਸੰਬੋਧਨ ਰੂਪਾਂ ਨਾਲ ਮੇਲ ਖਾਂਦੇ ਹਨ। ਸੰਬੋਧਨ ਦਾ ਇਹ ਰੂਪ ਪੰਜਾਬੀ ਦੀ ਖ਼ਾਸ ਵਿਸ਼ੇਸ਼ਤਾ ਹੈ ਵੇਦਿਕ ਭਾਸ਼ਾ ਦੀਆ ਕੁਝ ਹੋਰ ਪ੍ਰਵਿਰਤੀਆਂ ਤੇ ਪਰੰਪਰਾਵਾਂ ਵੀ ਪੰਜਾਬੀ ਵਿੱਚ ਜੀਵਤ ਹਨ ਜਿਨ੍ਹਾ ਵਿੱਚੋਂ ਇਹ ਮੁੱਖ ਹਨ :

1. ਵਿਸ਼ੇਸ਼ਯ ( substantive ) ਅਤੇ ਵਿਸ਼ੇਸ਼ਣ ਦਾ ਲਿੰਗ ਤੇ ਵਚਨ ਦੋਹਾਂ ਦ੍ਰਿਸ਼ਟੀਆਂ ਤੋਂ ਮੇਲ ਆਧੁਨਿਕ ਆਰਯ—ਭਾਸ਼ਾਵਾ ਵਿੱਚੋਂ ਪੰਜਾਬੀ ਵਿੱਚ ਹੀ ਦਿਸਦਾ ਹੈ। ਇਹ ਪ੍ਰਵਿਰਤੀ ਮੱਧ ਕਾਲੀ ਆਰਯ—ਭਾਵਸ਼ਾਵਾਂ ਤਕ ਰਹੀ ਤੇ ਪਿੱਛੋਂ ਖਤਮ ਹੋ ਗਈ। ਪੰਜਾਬੀ ਵਿੱਚ ਇਹ ਪ੍ਰਵਿਰਤੀ ਵੇਦਿਕ ਭਾਸ਼ਾ ਪਰੰਪਰਾ ਤੋਂ ਆਈ ਪ੍ਰਤੀਤ ਹੁੰਦੀ ਹੈ ।

2. ਸਮਾਸਾਂ ਦੇ ਖੇਤਰ ਵਿੱਚ ਵੀ ਪੰਜਾਬੀ ਕੁਝ ਪੁਰਾਣੀਆਂ ਪਰੰਪਰਾਵਾ ਨੂੰ ਧਾਰਦੀ ਚਲੀ ਆ ਰਹੀ ਹੈ। ਵੇਦਿਕ ਭਾਸ਼ਾ ਦਾ ਖਾਸ ਸਮਾਸ, ਆਵ੍ਰਿਤੀ ਸਮਾਸ ( iterative compound ) ਜਿਹੜਾ ਸੰਸਕ੍ਰਿਤ ਵਿੱਚ ਆ ਕੇ ਲਗਭਗ ਅਪ੍ਰਚਲਿਤ ਹੋ ਗਿਆ, ਪੰਜਾਬੀ ਦੇ ਕੁਝ ਉਦਾਹਰਣਾਂ ਵਿੱਚ ਅੱਜ ਵੀ ਵੇਖਿਆ ਜਾ ਸਕਦਾ ਹੈ। ਅਜਿਹੇ ਉਦਾਹਰਣ ਹਨ: ਇਕ ਇਕ ( <(ਵ') (ਏਕੈਕ), ਇਕੋ ਇਕ ( <ਏਕ ਏਕ), ਇਕ ਮਿਕ ( <ਏਕ ਮਕ—), ਕੱਲਮਕੱਲਾ ( <*ਏਕਲਮੇਕਲ:) । ਦ੍ਵੰਦ ਸਮਾਸ ਦੇ ਇਹ ਉਦਾਹਰਣ ਵੀ ਵੇਦਿਕ ਦੰਦ ਪਦਾ ਦੀ ਯਾਦ ਦਿਲਾਉਂਦੇ ਹਨ । ਮਾਪੇ, ਸਸ—ਸਹੁਰੇ, ਮਾਵਾਂ—ਧੀਆਂ, ਪਿਉ—ਪੁੱਤਰ, ਧੀ—ਪੁੱਤ—ਆਦਿ ।

3. ਪੜਨਾਉਂ ਰੂਪਾਂ ਵਿਚ ਵੀ ਪੰਜਾਬੀ ਦੇ ਕੁਝ ਰੂਪ ਵੇਦਿਕ ਭਾਸ਼ਾ ਦੀ ਪਰੰਪਰਾ ਦੀ ਪ੍ਰਤਿਨਿਧਤਾ ਕਰਦੇ ਹਨ । ਇਹ ਰੂਪ ਹਨ: ਅਸੀਂ (*ਅਸੇ < ਅਸ੍ਮੇ), ਅਸਾਂ (ਨੂੰ, ਡਾ) (< * ਅੱਸਾ < ਅਸਮਾ ) ਤੂੰ (<ਤੁਅਮ੍ ਤੇ ਤ੍ਵਮ੍), ਤੁਸੀਂ (<*ਤੁੱਸੇ < ਯੁਸ਼੍ਮੇ), ਇਹ (<ਏਸ਼:) ਕੀ (< *ਕਿ, ਕਿਮ੍ ), ਕਿਨ (<ਕੇਨ) ਸੱਬੇ, ਸੱਭੇ, (<ਸਰ੍ਵੇ), ਤੈਥੋਂ ( <ਤ੍ਵ ਤੋ ਤ੍ਵ ਤ:) ਮੈਥੋਂ (<ਮੱਤੋਂ <ਮਤ:) ਆਦਿ ।

4. ਇਹੋ ਗਲ ਅਵਜਯਾਂ, ਜੋ ਮੁੱਖ ਰੂਪ ਵਿੱਚ ਕ੍ਰਿਆ ਵਿਸ਼ੇਸ਼ਣ ਹਨ, ਬਾਰੇ ਵੀ ਕਹੀ ਜਾ ਸਕਦੀ ਹੈ । ਕੁਝ ਪੰਜਾਬੀ ਅਵਯਯ ਇਹ ਹਨ: ਇੱਦਾਂ (<ਇੱਥਾ; ਸੰਸ० ਇਥਮ), ਇਵੇਂ, ਇਉਂ (<ਏਵ, ਏਵਾ; ਸੰਸ: ਏਥਮ੍ ), ਜਿੱਥੇ, (<*ਯਤ੍ਰੇ <ਯਤ੍ਰ), ਸਦ, ਸਦਾ (<ਸਦਮ੍ ਸਦਾ), ਪਰਾਰ ( <ਪਰਾਰਿ), ਉਪਰ (<ਉਪਰਿ) ਅੱਗੇ (<ਅੱਗ੍ਰੇ 'ਸਭ ਤੋਂ ਪਹਿਲਾਂ'), ਅੱਗੋਂ (<ਅਗ੍ਰਤੋ <ਅਗ੍ਰਤ ਹੁਣ (<ਅਧੁਨਾ), ਹੇਠਾਂ (<ਅਧਸ੍ਤਾਤ੍)

ਨੀਵਾਂ (<ਨਿਵਤਾ), ਆਹੋ (<ਆਹੋ: ਅਰਥ ਪਰਿਵਰਤਨ ਸਹਿਤ), ਕੰਢੇ (<ਕੰਡੇ), ਗੱਭੇ (<ਗਰਭੇ), ਨੇੜੇ (<*ਨੇਦੇ), ਸਿੱਧਾ (< ਸਾਧੁਜਾ) ਆਦਿ । ਇਸ ਪ੍ਰਸੰਗ ਵਿਚ ਦੋ ਅਵਯਯਾਂ ਦਾ ਉੱਲੇਖ ਵਿਸ਼ੇਸ਼ ਮਹੱਤਵਪੂਰਨ ਹੋਵੇਗਾ । ਇਹ ਹਨ 'ਜਦ' (ਜਿਸ ਸਮੇਂ), ਤੇ 'ਤਦ' ('ਉਸ ਸਮੇਂ' ਜਾਂ 'ਇਸ ਲਈ) । ਇਨ੍ਹਾਂ ਅਰਥਾਂ ਵਿੱਚ ਹੀ ਵੇਦਿਕ ਅਵਯਾਯ 'ਯਦ੍' ਤੇ ਤਦ੍' (ਸੰਸ: ਵਿੱਚ 'ਯਦਾ' ਤੇ 'ਤਦਾ') ਹਨ । ਸਪਸ਼ਟ ਹੀ ਪੰਜਾਬੀ ਦੇ 'ਜਦ' ਤੇ 'ਤਦ ਦਾ ਸਬੰਧ ਵੇਦਿਕ 'ਯਦ' ਤੇ 'ਤਦ' ਨਾਲ ਹੈ, ਸੰਸਕ੍ਰਿਤ ਦੇ 'ਯਦਾ' ਤੇ 'ਤਦਾ' ਨਾਲ ਨਹੀਂ ।

5. ਕ੍ਰਿਦੰਤ ਰੂਪਾਂ ਵਿੱਚ, ਤੇ ਖ਼ਾਸ ਤੌਰ ਤੇ ਭੂਤਕਾਲਿਕ ਕ੍ਰਿਦੰਤ ਰੂਪਾਂ ਵਿੱਚ, ਦੋਹਾਂ ਭਾਸ਼ਾਵਾਂ ਦੀ ਸਮਾਨਤਾ ਵਿਸ਼ੇਸ਼ ਧਿਆਨ ਦੇਣ ਯੋਗ ਹੈ । ਇਨ੍ਹਾਂ ਉਦਾਹਰਣਾਂ ਤੋਂ ਇਹ ਗੱਲ ਸ਼ਪਸ਼ਟ ਹੋ ਜਾਵੇਗੀ: ਸੁੱਤਾ (<ਸੁਪ੍ਤ), ਸੁੱਕਾ (<ਸਸ਼੍ਕ), ਕੀਤਾ (<ਕ੍ਰਿਤ) <ਡਿਠਾ, (<ਦ੍ਰਿਸ਼੍ਟ). ਤੁੱਠਾ (<ਤੁਸ਼੍ਟ), ਦਿੱਤਾ <ਦੱਤ). ਧੋਤਾ (<ਧੋਤ), ਨੱਠਾ. (<ਨਸ਼੍ਟ), ਨ੍ਹਾਤਾ (<ਸ੍ਨਾਤ), ਪੱਕਾ (<ਪਕ੍ਵ), ਪਿਠਾ (<ਪਿਸ਼੍ਟ), ਪੀਤਾ, (<ਪੀਤ) ਬੱਧਾ (<ਬੱਧ), ਮੁੱਕਾ (<ਮੁਕ੍ਤ), ਲਧਾ (<ਲਬ੍ਧ), ਵੁੱਠਾ ਵ੍ਰਿਸ਼੍ਟ) ਆਦਿ । ਵੇਦਿਕ ਭਾਸ਼ਾ ਵਿੱਚ, ਉਪਸਰਗ ਜਾਂ ਹੋਰ ਕੋਈ ਸ਼ਬਦ ਦੇ ਪਿੱਛੇ ਆਉਣ ਵਾਲੇ 'ਦੱਤ' ਦੇ 'ਦ' ਦਾ ਲੋਪ ਹੋ ਜਾਂਦਾ ਹੈ; ਜਿਵੇਂ ਪ੍ਰੱਤ (<ਪ੍ਰਦਤ), ਦੇਵੱਤ (ਦੇਵਦੱਤ), ਅਵਤ (<ਅਵਦਤ), ਵਯਾਤ੍ਤ (<ਵਯਾਦੱਤ) ਆਦਿ । ਇਹ ਇਕ ਰੋਚਕ ਤੱਥ ਹੈ ਕਿ ਇਸੇ ਧਾਤੂ ਬਾਰੇ ਇਹੋ ਪ੍ਰਵਿਰਤੀ ਅੱਜ ਪੰਜਾਬੀ ਵਿੱਚ ਵੀ ਪ੍ਰਾਪਤ ਹੁੰਦੀ ਹੈ ਇਹ ਦੋਹਾਂ ਭਾਸ਼ਾਵਾਂ ਵਿਚਕਾਰ ਇਕ ਅਟੁਟ ਸਬੰਧ ਸੂਤਰ ਹੈ । ਪੰਜਾਬੀ ਵਿਚ ਇਸ ਪ੍ਰਵਿਰਤੀ ਦੇ ਉਦਾਹਰਣ ਹਨ: ਲਾਹਤਾ (<ਲਾ ਦਿੱਤਾ), ਕਰ'ਤਾ (<ਕਰ ਦਿੱਤਾ), ਪਾ'ਤਾ (<ਪਾ ਦਿੱਤਾ), ਦੇ' ਤਾ (<ਦੇ ਦਿੱਤਾ) ਪਾ'ਤਾ (<ਪਾ ਦਿੱਤਾ), ਦੇ ਤਾ (ਦੇ ਦਿੱਤਾ) ਵਿਖਾ 'ਤਾ (ਵਿਖਾ ਦਿੱਤਾ) ਆਦਿ ।

6. ਸ਼ਬਦ-ਕੋਸ਼ ਦੇ ਖੇਤਰ ਵਿੱਚ ਵੀ ਦੋਹਾਂ ਭਾਸ਼ਾਵਾਂ ਦੀ ਤੁਲਨਾ ਬੜੀ ਰੋਚਕ ਹੈ । ਅੱਜ ਪੰਜਾਬੀ ਵਿੱਚ ਅਜਿਹੇ ਅਨੇਕ ਸ਼ਬਦ ਹਨ ਜਿਨ੍ਹਾਂ ਦੀ ਪਰੰਪਰਾ, ਸੰਸਕ੍ਰਿਤ ਤੋਂ ਅੱਡ, ਵੇਦਿਕ ਮੰਨੀ ਜਾ ਸਕਦੀ ਹੈ । ਭਾਵੇਂ ਉਹ ਸ਼ਬਦ ਸੰਸਕ੍ਰਿਤ ਵਿੱਚ ਵੀ ਹੋਣ । ਧਾਤੂਆਂ ਬਾਰੇ ਇਹ ਗੱਲ ਖਾਸ ਤੌਰ ਤੇ ਕਹੀ ਜਾਂ ਸਕਦੀ ਹੈ । ਕੁਝ ਵਿਸ਼ੇਸ਼ ਧਾਤੂਆਂ ਦੀ ਤੁਲਨਾਤਮਿਕ ਸੂਚੀ ਹੇਠਾਂ ਦਿੱਤੀ ਜਾਂਦੀ ਹੈ:—

---

*ਪੰਜਾਬੀ ਵਿੱਚ ਇਹ ਧਾਤੂਆਂ ਕੁਝ ਅਰਥ ਪਰਿਵਰਤਨ ਸਹਿਤ ਆਈਆਂ ਹਨ।

| ਵੈਦਿਕ | ਪੰਜਾਬੀ |
|---|---|
| ਉਚ√ਹਰ੍ (ਉੱਚਰ) | ਉਚਰ(ਨਾ) |
| ਉਦ੍√ਈਕ੍ਸ੍ (ਉਦੀਕਸ਼) | ਉਡੀਕ(ਣਾ) |
| ਉਦ੍√ਭਰ੍ (ਭ੍ਰਿ) | ਉਭਰ (ਨਾ) |
| √ਅਕ੍+* | ਅੱਕ(ਣਾ) |
| ਆ√ਖਜਾ + | ਆਖ(ਣਾ) |
| √ਸਿੰਚ੍ | ਸਿੰਜ(ਣਾ) |
| √ਸ੍ਰਿਜ੍ | ਸਿਰਜ(ਣਾ) |
| √ਸ੍ਵਿਦ੍ (ਯ) | ਸਿੱਝ(ਣਾ) |
| √ਸ਼੍ਲਾਘ੍ | ਸਲਾਹੁ(ਣਾ) |
| √ਕਸ਼ੁਭ੍ | ਖੁੱਭ(ਣਾ) |
| √ਤੁਰ੍ | ਤੁਰ(ਨਾ) |
| √ਭ੍ਰੂਸ੍ | ਤ੍ਰਹਿ(ਣਾ) |
| √ਦ੍ਰਿਸ਼੍ (ਦ੍ਰਿਸ਼ਜਤੇ) | ਦਿੱਸ(ਣਾ) |
| √ਨਸ਼੍ | ਨਸ(ਣਾ) |
| √ਪ੍ਰਿਚ੍ | ਪਰਚ(ਣਾ) |
| √ਬੁਧ੍ (ਯ) | ਬੁਝ(ਣਾ) |
| √ਭਲ੍ | ਭਾਲ(ਨਾ) |
| √ਭੰਜ੍ (> ਭਗ੍ਨ) | ਭੰਨ(ਣਾ) |
| √ਰਿਧ੍ (ਯ) * | ਰਿੱਝ(ਣਾ) |
| √ਰੁਸ਼੍ | ਰੁਸ(ਣਾ) |
| √ਰੁਧ੍ | ਰੁਧ(ਣਾ) |
| √ਲਭ੍ | ਲਭ(ਣਾ) |
| √ਲਿੰਪ੍ | ਲਿੰਬ(ਣਾ) |
| √ਵਿਧ੍ (ਵਯਧ੍) | ਵਿੰਨ੍ਹ(ਣਾ) |
| √ਵ੍ਰਿਸ਼੍ (ਵਰ੍ਸ) | ਵੱਸ(ਣਾ) |
| √ਵ੍ਰਿਜ੍ (ਵਰ੍ਜ) | ਵਰਜ(ਣਾ) |
| √ਵ੍ਰਿਧ | ਵਧ(ਣਾ) |

*ਪੰਜਾਬੀ ਵਿਚ ਇਹ ਧਾਤੂਆਂ ਕੁਝ ਅਰਥ ਪਰਿਵਰਤਨ ਸਹਿਤ ਆਈਆਂ ਹਨ।

ਇਥੇ ਕਰਨਾ, ਖਾਣਾ, ਪੀਣਾ, ਜਿਹੀਆਂ, ਸੰਸਕ੍ਰਿਤ ਦੀ ਪਰੰਪਰਾ ਤੋਂ ਲੰਘ ਕੇ ਆਈਆਂ ਹੋਈਆਂ ਜਾਂ ਹਿੰਦੀ ਆਦਿ ਵਿੱਚ ਵੀ ਪ੍ਰਚਲਿਤ ਧਾਤੂਆਂ ਦੀ ਸੂਚੀ ਦੇਣੀ ਬੇਲੋੜੀ ਹੈ। ਅਜਿਹੀਆਂ ਧਾਤੂਆਂ ਦੀ ਸੂਚੀ ਬਹੁਤ ਲੰਬੀ ਹੋ ਸਕਦੀ ਹੈ। ਇਸੇ ਗੱਲ ਨੂੰ ਮੁੱਖ ਰਖਦੇ ਹੋਏ ਅਸੀਂ ਹੇਠਾਂ ਦੋਹਾਂ ਭਾਸ਼ਾਵਾਂ ਵਿੱਚ ਆਏ ਅਜਿਹੇ ਸ਼ਬਦਾਂ ਦੀ ਤੁਲਨਾਤਮਿਕ ਸੂਚੀ ਦੇਂਦੇ ਹਾਂ ਜਿਹੜੇ ਵੈਦਿਕ ਪਰੰਪਰਾ ਤੋਂ ਪੰਜਾਬੀ ਵਿਚ ਆਏ ਪ੍ਰਤੀਤ ਹੁੰਦੇ ਹਨ:—

| ਵੈਦਿਕ | ਪੰਜਾਬੀ |
|---|---|
| ਉਸ਼੍ਣ੍1 | *ਉਨ੍ਹ (ਉਨ੍ਹਾਲ), *ਉਸ਼ਾ (ਕੋਸਾ) |
| ਊਨ1 | ਊਣ, ਊਣਾ |
| ਊਰ੍ਣਾ1 | ਊਨ |
| ਅਸੁਖ (—ਅ+ਸੁਖ) | ਔਖਾ (<*ਅਉਖ-<ਅਹੁਖਾ) |
| ਅਜ੍ਞਾਨ (ਅ+ਜ੍ਞਾਨ) | ਅੰਵਾਨ |
| ਅਪੁਤ੍ਰ | ਔਂਤਰਾ (ਅਉਤਰਾ) |
| ਅਵਰ1 (*ਅਵਰੇ) | ਉਰੇ (ਅਵਰੇ) |
| ਅੰਜਲਿ | ਉਂਜਲ |
| ਆਂਡ 1(ਸੰਸ. ਅੰਡ) | ਆਂਡਾ |
| ਸਘਨ (ਘਨ)1 | ਸੰਘਣਾ |
| ਸਦਾਜਸ੍1 | ਸੱਜ (—ਪਰਣਾਈ) |
| ਸਪੁਤ੍ਰਕ | ਸੌਤਰਾ |
| ਸਾਧੁ1 | ਸਾਹੁ, ਸਾਹੂ |
| ਸੁਰਭਿ1 | ਸੁਰਹ |
| ਸਕਰ1 | ਸੂਰ |
| ਸਤ੍ਰ | ਸੂੱਤਰ |
| ਸੰਧਿ | ਸੰਨ੍ਹ |

1 ਇਹ ਸ਼ਬਦ ਰਿਗਵੇਦ ਵਿਚ ਵੀ ਆਏ ਹਨ ।

| ਵੈਦਿਕ | ਪੰਜਾਬੀ |
|---|---|
| ਸਿੰਹ1 | ਸੀਂਹ |
| ਸ੍ਕਧਸ੍1 | ਕੰਧ |
| ਸ੍ਕਭ1 | ਖੰਭ |
| ਸ੍ਥਵਿਰ1 | ਠੇਰਾ |
| ਸ੍ਥੂਲ (ਸ੍ਥੂਰ1) | ਠੁੱਲਾ |
| ਸ੍ਨੁਸ਼ਾ | ਨੂੰਹ |
| ਸ੍ਰੁਕ | ਸੱਕਾ |
| ਸ੍ਵਾਹਾ1 | ਸੁਆਹ |
| ਸ਼ੁਚਿ1 | ਸੁਚ |
| ਸ਼ੀਤ1 | *ਸਿਅ (ਸਿਆਲ) |
| ਸ਼ੋਭਨ | ਸੋਹਣਾ |
| ਸ਼ਜਾਵ1 | ਸਾਵਾ |
| ਸ਼੍ਵਸੁਰ1 | ਸਹੁਰਾ |
| ਸ਼੍ਵਸ੍ਰੂ1 | ਸੱਸ |
| ਸ਼੍ਵਾਸ ( <ਸ਼੍ਵਸ੍)1 | ਸਾਹ |
| ਹਾਯਨ | ਹਾਣ |
| ਹੀਨ1 | ਹੀਣ,(ਹੀਣਾ) |
| ਕਕੁਭ੍1 | ਕੁੱਬ |
| ਕਕ੍ਸ਼1 | ਕੱਛ |
| ਕਟੁਕ1 | ਕੌੜਾ ( <*ਕਉੜਾ) |
| ਕਨਜਾ1 | ਕੰਜ |
| ਕੁਕ੍ਸ਼ਿ1 | ਕੁੱਖ, ਕੁੱਛੜ |
| ਕੁਸ਼੍ਠ | ਕੋੜ੍ਹ |
| ਕੂਪ1 | ਖੂਹ |
| ਕੰਟਕ | ਕਡ· |
| ਕੁਸ਼ੇਸ਼1 | ਖੇਮ |

1. ਇਹ ਸ਼ਬਦ ਰਿਗਵੇਦ ਵਿਚ ਵੀ ਆਏ ਹਨ ।

| ਵੈਦਿਕ | ਪੰਜਾਬੀ |
| --- | --- |
| ਕ੍ਰੋਧ (ਕ੍ਰੁਧ) 1 | ਕੋਹ |
| ਖਰ੍ਵ | ਖੱਬਾ |
| ਗਰ੍ਤ 1 | ਗੜ੍ਹਾ, ਖੱਡ |
| ਗੁਹਜ 1 | ਗੁੱਝਾ |
| ਗ੍ਰਾਸ | ਗਰਾਹੀ |
| ਚਕ 1 | ਚੱਕ |
| ਚਿਰ 1 | ਚਿਰ |
| ਛਰ੍ਦਿ | ਛਰਦੀ |
| ਜਨ 1 | *ਜਣ, ਜਣੇ |
| ਜੰਘ 1 (ਸੰ: ਜੰਘਾ) | ਜੇਘ |
| ਜਯੇਸ਼੍ਠ 1 | ਜੇਠਾ |
| ਤਕ੍ਸ਼ਨ੍ 1 | ਤ੍ਰਖਾਣ, ਤਰਖਾਣ |
| ਤੰਤ੍ਰੁ 1 | ਤੰਦ |
| ਤਿਰਸ਼ਚ 1 | ਤਿਰਛਾ |
| ਤ੍ਰਿਸ਼੍ (<√ਤ੍ਰਿਸ਼੍) 1 | ਤ੍ਰਿਹ |
| ਤ੍ਰਿ, ਤ੍ਰੀਣਿ 1 | ਤ੍ਰੈ, ਤਿੰਨ |
| ਤ੍ਰਿਕਾਲ | ਤ੍ਰਕਾਲਾਂ |
| ਦਧਿ 1 | ਦਹੀਂ |
| ਦੰਤ 1 | ਦਦ |
| ਦਾਤ੍ਰ 1 (ਦਾਤ੍ਰੀ*) | ਦ੍ਰਾਤੀ |
| ਦਾਮਨ੍ 1 | ਦੌਣ |
| ਦਾਯ 1 | ਦਾਜ |
| ਦੁਹਿਤ੍ਰ 1 | ਧੀ |
| ਧੂਮ 1 | ਧੂੰ |
| ਨਨਾਂਦ੍ਰ 1 | ਨਨਾਂਦ |
| ਨਿਰੱਨੋ (<ਨਿਰ੍+ਅੱਨ) | ਨਿਰਨੇ |
| ਪਕ੍ਸ਼ 1 | ਪੰਖ, ਪੱਖਾ |

(1) ਇਹ ਸ਼ਬਦ ਰਿਗਵੇਦ ਵਿੱਚ ਵੀ ਆਏ ਹਨ ।

| ਵੈਦਿਕ | ਪੰਜਾਬੀ |
| --- | --- |
| ਪਰ1 (*ਪਰੇ) | ਪਰੇ |
| ਪਾਦ1 | ਪਾ(ਅ), ਪਾਵਾ |
| ਪਾਸ਼1 | ਫਾਹਾ |
| ਪੰਚ1 | ਪੰਜ |
| ਪੰਥ1 | ਪੰਧ, ਪੰਥ |
| ਪਿੰਡ1 | ਪਿੰਡਾ |
| ਪ੍ਰਪਦ੍ | ਪੱਬ |
| ਪ੍ਰੇਂਖ1 | ਪੀਂਗ |
| ਫਾਲ1 | ਫਾਲਾ |
| ਬਾਰ1 (*ਬਾਰੀ) | ਬਾਰੀ |
| ਬਿਸ1 | ਬਿਸ, ਭਿਸ |
| ਬੀਜ1 | ਬੀ (ਅ) |
| ਭਾ, ਭਾ: (<ਭਾਸ੍1) | ਭਾ |
| ਭੂ, ਭੂਮਿ1 | ਭੋਂ, ਭੋਇੰ |
| ਭ੍ਰਾਤ੍ਰਿ1 | ਭਰਾ |
| ਭ੍ਰੂਕੁਟਿ (ਭ੍ਰੂ1+ਕਟੀ) | ਭ੍ਰਿਰਵੱਟੀ |
| ਮਹਿਸ਼ੀ1 | ਮਹਿੰ, ਮੈਂਸ, ਮੱਝ |
| ਮੰਦ | ਮਦਾ |
| ਮੇਘ1 | ਮੀਂਹ |
| *ਯਵਕ (ਤੁ. ਯਵਿਸ਼੍ਠ) | ਜ਼ਵਾਕ |
| ਯੰਤ੍ਰ1 (ਰੋਕਣ ਲਈ ਕੋਈ ਔਜ਼ਾਰ) | ਜੰਦਰਾ |
| ਰਕ੍ਤ | ਰੱਤਾ |
| ਰਸ1 | ,ਰਹੁ ਰੌ |
| ਰਾਤ੍ਰੀ1 (ਸੰਸ0 ਰਾਤ੍ਰਿ) | ਰਾਤੀ |
| ਰੇਕ੍ਣਸ1 | ਰਿਜਕ |
| ਰੋਮੋ(ਨ੍)1 | ਰੂੰ |

1. ਇਹ ਸ਼ਬਦ ਰਿਗਵੇਦ ਵਿਚ ਵੀ ਆਏ ਹਨ ।

| ਵੈਦਿਕ | ਪੰਜਾਬੀ |
|---|---|
| ਲਕ੍ਸ਼ਮ (ਨ੍) | ਲਖਮ |
| ਲਵਣ | ਲੂਣ |
| ਲਾਭ | ਲਾਹ, ਲਾਹਾ |
| ਲੋਕ (ਲੋਕੀ) 1 | ਲੋਕ, ਲੋਕੀ |
| ਵਕ੍ਰ | ਵਿੰਗਾ |
| ਵਯਸ੍ 1 | ਵੈ |
| ਵਰੇ੍ਸ਼ 1 | ਵਰ੍ਹਾ |
| ਵਰ੍ਣ 1 | ਵੰਨ |
| ਵਾਸਰ | ਬਾਸਰ |
| ਵਾਰ 1 | ਬਾੜ |
| ਵਿਤਸ੍ਤਿ | ਵਿਥ |
| ਵਿਭੀਦਕ 1 | ਬਹੇੜਾ |
| ਵੀਰ 1 | ਵੀਰ |
| ਵੇਲਾ | ਵੇਲਾ |

ਇਹ ਤੁਲਨਾਤਮਿਕ ਸੂਚੀ ਇਸ ਕਥਨ ਦੀ ਪੁਸ਼ਟੀ ਲਈ ਪਰਿਆਪਤ ਹੈ ਕਿ ਪੰਜਾਬੀ ਵਿੱਚ ਅਜਿਹੇ ਅਨੇਕ ਸ਼ਬਦ ਹਨ ਜਿਹੜੇ ਵੇਦਿਕ ਭਾਸ਼ਾ ਦੀ ਵਿਸ਼ੇਸ਼ ਵਿਰਾਸਤ ਹਨ । ਇਹ ਗੱਲ ਇਥੇ ਸਪਸ਼ਟ ਕਰ ਦੇਣਾ ਆਵਸ਼ਕ ਹੈ ਕਿ ਸ਼ਬਦਾਵਲੀ ਭਾਸ਼ਾ ਦਾ ਬਾਹਰਲਾ ਤੱਤ ਹੈ ਅਤੇ ਕੇਵਲ ਇਸੇ ਆਧਾਰ 'ਤੇ ਦੋ ਭਾਸ਼ਾਵਾਂ ਵਿਚਕਾਰ ਸਬੰਧ ਜੋੜਨਾ ਅਨੁਚਿਤ ਹੋਵੇਗਾ । ਅਸਲ ਵਿੱਚ ਵੇਦਿਕ ਅਤੇ ਪੰਜਾਬੀ ਵਿਚਕਾਰ ਸਬੰਧ ਦੇ ਮੂਲ ਸੂੱਤਰ ਉਹ ਤਥ ਹਨ ਜਿਨ੍ਹਾਂ ਦੀ ਚਰਚਾ ਅਸੀਂ ਪਹਿਲਾਂ ਕਰ ਆਏ ਹਾਂ । ਸ਼ਬਦਾਵਲੀ ਦੀ ਸਮਾਨਤਾ ਦਾ ਪ੍ਰਮਾਣ ਤਾਂ ਅਤਿਰਿਕਤ ਸਮਰਥਨ ਲਈ ਹੈ ।

ਜੇ ਵੇਦਿਕ ਸੁਰ ਪੱਧਤੀ ਦਾ ਭਾਸ਼ਾ-ਵਿਗਿਆਨਿਕ ਦ੍ਰਿਸ਼ਟੀ ਤੋਂ ਡੂੰਘਾਈ ਨਾਲ ਅਧਿਐਨ ਕੀਤਾ ਜਾਵੇ ਤਾਂ ਸੰਭਵ ਹੈ ਕਿ ਉਸਦੇ ਅੰਦਰ ਅਜਿਹੇ ਸ੍ਰੋਤ ਮਿਲ ਜਾਣ ਜਿਨ੍ਹਾਂ ਨਾਲ ਪੰਜਾਬੀ ਵਿੱਚ ਆਦਿਮ ਵਿਅੰਜਨਾਂ, ਘ, ਝ, ਢ, ਧ, ਅਤੇ ਭ ਦਾ, ਕ੍ਰਮਵਾਰ ਕ, ਚ, ਟ, ਤ, ਅਤੇ ਪ ਦੇ ਪਿੱਛੋਂ ਸੁਵਰ ਨੂੰ ਟੋਨ (tone) ਦੇ ਕੇ ਉਚਾਰਣ ਕਰਨ ਲਈ ਪ੍ਰਵਿਰਤੀ ਦੀ ਵਿਆਖਿਆ ਕੀਤੀ ਜਾ ਸਕੇ । ਇਨ੍ਹਾਂ ਵਿਅੰਜਨਾਂ ਦੇ ਆਦਿ, ਮਧ ਅਤੇ

(1) ਇਹ ਸ਼ਬਦ ਰਿਗਵੇਦ ਵਿੱਚ ਵੀ ਆਏ ਹਨ ।

ਅੰਤ ਵਿੱਚ ਆਉਣ ਦੇ ਆਧਾਰ ਤੇ ਉਚਾਰਣ ਦੀ ਵਿਭਿੰਨਤਾ ਇਹ ਸੰਕੇਤ ਕਰਦੀ ਹੈ ਕਿ ਇਸ ਵਿਸ਼ੇਸ਼ ਉਚਾਰਣ ਦੇ ਪਿੱਛੇ ਸੁਰ ਯੋਜਨਾ ਦਾ ਹੱਥ ਰਿਹਾ ਹੋਵੇਗਾ ਅਤੇ ਉਹ ਸਰਯੋਜਨਾ ਵੈਦਿਕ ਹੋ ਸਕਦੀ ਹੈ। ਵੈਦਿਕ ਭਾਸ਼ਾ ਵਿੱਚ ਲੋੜ ਅਨੁਸਾਰ ਦੀਰਘ ਅਤੇ ਸੰਯੁਕਤ ਸੁਰਾਂ ਨੂੰ ਤੋੜ ਕੇ ਉਨ੍ਹਾਂ ਦਾ ਉਚਾਰਣ ਕਰਨ ਦੀ ਪ੍ਰਵਿਰਤੀ ਸੀ, ਜਿਵੇਂ ਚਾਗ੍ਨਯੇ ਦਾ ਚਅਗੁਨਯੇ ਦਾਸ ਦਾ ਦਅਸ, ਵੀਂਦ੍ਰ ਦਾ ਵਿਇਦ੍ਰ, ਐਛ ਦਾ ਅਇੱਛ; ਸੂਰ ਦਾ ਸੁਉਰ, ਜਜੇਸ਼੍ਠ ਦਾ ਜਯਾਇਸ਼੍ਠ ਆਦਿ। ਹੋ ਸਕਦਾ ਹੈ ਕਿ ਇਹ ਪ੍ਰਵਿਰਤੀ ਵਿਅੰਜਨਾਂ ਵਿਸ਼ੇਸ਼ ਰੂਪ 'ਚ ਮਹਾਂਪ੍ਰਾਣ ਵਿਅੰਜਨਾਂ (ਖ, ਘ, ਝ, ਆਦਿ) ਬਾਰੇ ਵੀ ਰਹੀ ਹੋਵੇ, ਅਰਥਾਤ ਕੁਝ ਵਿਸ਼ੇਸ਼ ਸਥਿਤੀ ਵਿੱਚ ਇਨ੍ਹਾ ਦਾ ਉਚਾਰਣ ਕ੍ਰਮਵਾਰ ਕ੍+ਹ, ਗ੍+ਹ, ਚ+ਹ ਆਦਿ ਦੇ ਰੂਪ ਵਿੱਚ ਕਰਨ ਦੀ ਪਰੰਪਰਾ ਰਹੀ ਹੋਵੇ। ਪੰਜਾਬੀ ਦਾ ਉਕਤ ਟੋਨਯੁਕਤ ਉਚਾਰਣ ਅਘੋਸ਼ ਅਲਪਪ੍ਰਾਣ ਨਾਲ ਹ ਨੂੰ ਰਲਾ ਕੇ ਉਚਾਰਣ ਕਰਨ ਦੀ ਪ੍ਰਵਿਰਤੀ ਤੋਂ ਉਪਜਿਆ ਪ੍ਰਤੀਤ ਹੁੰਦਾ ਹੈ।

---

# ਪਾਲੀ ਤੇ ਪੰਜਾਬੀ

ਡਾ. ਰੋਸ਼ਨ ਲਾਲ ਅਹੂਜਾ

ਬੁਧ ਧਰਮ ਦਾ ਮੌਲਿਕ ਰੂਪ ਪਾਲੀ ਵਿਚ ਹੈ। ਇਸ ਦੇ ਤਿੰਨ ਭਾਗ ਹਨ ਜਿਨਾਂ ਨੂੰ ਤੀਪਿਤਾਕਾ ਜਾਂ ਤ੍ਰੀਪਿਤਾਕਾ ਕਹਿੰਦੇ ਹਨ। ਇਕ ਵਿਨੇ (discipline) ਦੂਜਾ ਧੂਤ (disconrses) ਅਤੇ ਤੀਜਾ ਅਭੀਧਰਮ(metaphysics) ਹੈ। ਚੌਥੀ ਥਾਂ ਤੇ ਮਿਲਿੰਦਾ ਪਨਹੋ ਜਾਂ 'ਮਲਿੰਦਾ ਦੇ ਪ੍ਰਸ਼ਨ ਹੈ। ਇਸ ਵਿਚ ਯੂਨਾਨ ਦੇ ਹਿੰਦੁਸਤਾਨੀ ਰਾਜਾ ਮਨਾਂਦਰ(167—145 ਪੂਰਵ ਇਸਵੀ) ਪ੍ਰਸ਼ਨ ਅਤੇ ਨਾਗਸੇਨ ਭਿਖੂ ਦੇ ਉਤਰ ਹਨ। ਇਹ ਵਾਦ-ਵਿਵਾਦ ਸਿਆਲਕੋਟ ਵਿਚ ਸਖਿ ਵਿਹਾਰ ਵਿਚ ਜੋਧਿਆਂ ਅਤੇ ਇਸ ਦੇ ਪਰਿਣਾਮ ਸਰੂਪ ਮਨਾਂਦਰ ਨੇ ਬੁਧ ਧਰਮ ਅਪਣਾ ਲਿਆ।

ਨਾਗਸੇਨ ਅਸਲ ਤੋਂ ਹਿਮਾਲਿਆ ਪਰਬਤ ਦੇ ਨਾਲ ਦੇ ਨਗਰ ਕੰਜਗਲਾ ਦਾ ਵਸਨੀਕ ਸੀ। ਪਾਟਲੀ ਪੁਤਰ ਵਿਚ ਬੁਧ ਧਰਮ ਦਾ ਵਿਸ਼ੇਸ਼ਗਿ ਬਣ ਕੇ ਪੰਜਾਬ ਵਿਚ ਪ੍ਰਚਾਰ ਲਈ ਸਿਆਲਕੋਟ ਆਇਆ ਹੋਇਆ ਸੀ। ਮਨਾਂਦਰ ਦਾ ਜਨਮ ਸਥਾਨ ਸਾਕਲ (ਸਾਗਲ) ਤੋਂ ਪੰਜ ਸੌ ਮੀਲ ਪੱਛਮ ਵਲ ਕਾਬਲ ਤੇ ਪੰਜਸ਼ਿਰ ਦਰਿਆ ਦੇ ਵਿਚਕਾਰ ਕਲਸੀ ਪਿੰਡ ਵਿਚ ਹੋਇਆ ਸੀ। ਇਹ ਬਹੁਤ ਲੋਕ ਪ੍ਰਿਯ ਰਾਜਾ ਸੀ। ਇਸਦੇ ਸਿਕੇ ਕਾਬਲ ਦੀ ਵਾਦੀ ਪੰਜਾਬ ਤੇ ਪੱਛਮੀ ਉਤਰ ਪ੍ਰਦੇਸ਼ ਵਿਚੋਂ ਮਿਲੇ ਹਨ। ਇਹ ਵਿਦਵਾਨ ਵੀ ਸੀ ਤੇ ਯੋਧਾ ਵੀ। ਇਹਦੀਆਂ ਧਰਮ ਤੇ ਦਰਸ਼ਨ ਸਬੰਧੀ ਪੁਨਰ ਜਨਮ ਤੇ ਆਵਾਗਵਨ ਦੇ ਵਿਸ਼ੇ ਤੇ ਸ਼ੰਕਾਵਾਂ ਨੂੰ ਨਾਗਸੇਨ ਤੋਂ ਪਹਿਲਾਂ ਕੋਈ ਸਾਧੂ ਜਾਂ ਬ੍ਰਾਹਮਣ ਦੂਰ ਨਹੀਂ ਸੀ ਕਰ ਸਕਿਆ।

ਕਹਿੰਦੇ ਹਨ 'ਮਿਲਿੰਦਾ ਪਨਾਹ ਦੀ ਰਚਨਾ 150 ਪੂਰਵ ਇਸਵੀ ਤੋਂ 500 ਪਸ਼ਚਾਤ ਦੇ ਵਿਚਕਾਰ ਹੋਈ। ਇਸ ਦਾ ਚੀਨੀ ਵਿਚ ਅਨੁਵਾਦ (317—400 ਈ.) ਦੇ ਵਿਚਕਾਰ ਹੋਇਆ। ਚੀਨੀ ਅਨੁਵਾਦ ਵਿਚ ਸੱਤ ਦੀ ਥਾਂ ਤਿੰਨ ਅਧਿਆਏ ਹਨ। ਸਾਹਿਤਕ ਅਤੇ ਇਤਿਹਾਸਕ ਦ੍ਰਿਸ਼ਟੀ ਕੋਣਾਂ ਤੋਂ ਇਹ ਅਮੁਲ ਰਚਨਾ ਹੈ। ਪੰਜਵੀ ਸਦੀ ਵਿਚ ਬੁੱਧ ਘੋਸ਼ ਨੇ ਇਸ ਨੂੰ ਪ੍ਰਮਾਣੀਕ ਰਚਨਾ ਮੰਨਿਆ। ਇਹ ਪਾਲੀ ਵਾਰਤਕ ਦਾ ਵਧਿਆ ਨਮੂਨਾ ਹੈ।

ਮਹਾਰਾਜਾ ਮਲਿੰਦਾ ਤੇ ਨਾਗਸੇਨ ਦੀ ਵਾਰਤਾਲਾਪ ਪਾਲੀ ਜਾਂ ਸੰਸਕ੍ਰਿਤ ਵਿਚ ਹੋ ਸਕਦੀ ਹੈ। ਸੰਸਕ੍ਰਿਤ ਤੋਂ ਵਧ ਕੇ ਅਨੁਮਾਨ ਪਾਲੀ ਵਿਚ ਕੀਤਾ ਜਾ ਸਕਦਾ ਹੈ। ਕਿਉਂਜੋਂ ਮਨਾਂਦਰ ਕਾਬੁਲ ਦੇ ਇਲਾਕੇ ਦਾ ਸੀ। ਇਸ ਲਈ ਸੰਸਕ੍ਰਿਤ ਤੋਂ ਵੱਧ ਕੇ ਪਾਲੀ ਵਿਚ ਉਸ ਦੀ

ਯੋਗਤਾ ਅਧਿਕ ਹੋ ਸਕਦੀ ਹੈ। ਇਸ ਸਮਾਜਵਾਦ ਦੀ ਚਰਚਾ ਬਹੁਤ ਫੈਲੀ ਹੋਈ ਹੋਵੇਗੀ। ਅਤੇ ਜਿਨਾਂ ਵਿਚਾਰਾਂ ਰਾਹੀਂ ਮਹਾਰਾਜ ਦਾ ਧਰਮ ਪ੍ਰੀਵਰਤਨ ਹੋਇਆ ਉਨ੍ਹਾਂ ਦੇ ਪ੍ਰਚਾਰ ਲਈ ਪਾਲੀ ਮਾਧਿਅਮ ਅਧਿਕ ਉਪਯੋਗੀ ਹੋ ਸਕਦੀ ਸੀ ਇਸ ਲਈ ਅਨਮਾਨ ਹੈ ਕਿ ਇਹਦੀ ਰਚਨਾਂ ਪਹਿਲਾਂ ਪੰਜਾਬ ਵਿਚ ਪਾਲੀ ਵਿਚ ਹੋਈ ਫੇਰ ਇਸ ਨੂੰ ਤਿੰਨ ਤੋਂ ਵੱਧ ਕੇ ਸੱਤ ਅਧਿਆਇਆਂ ਵਿਚ ਕਿਸੇ ਹੋਰ ਨੇ ਨਾਗਸੇਨ ਦੇ ਬਾਦ ਕਰ ਦਿੱਤਾ ਹੋਣੈ।

ਪਾਲੀ ਦੀ ਦੂਜੀ ਪ੍ਰਸਿੱਧ ਰਚਨਾ ਜਾਤਕ ਹੈ। ਇਹ ਪੰਜ ਸੋ ਸੰਤਾਲੀ ਕੁ ਕਹਾਣੀਆਂ ਦਾ ਸੰਗ੍ਰਹਿ ਹੈ ਜੋ ਬੁਧ ਦੇ ਪਿਛਲਿਆਂ ਜਨਮਾ ਨਾਲ ਸਬੰਧ ਰਖਦੀਆਂ ਹਨ। ਕੁਝ ਕੁ ਕਹਾਣੀਆਂ ਅਸ਼ੋਕ ਦੇ ਕਾਲ ਤੋਂ ਵੀ ਪਹਿਲਾਂ ਬਣ ਚੁਕੀਆਂ ਜਾਪਦੀਆਂ ਸਨ। ਕਈਆਂ ਦਾ ਵਿਚਾਰ ਹੈ ਕਿ ਬਹੁਤ ਸਾਰੀਆਂ ਕਹਾਣੀਆਂ ਤਾਂ ਪਹਿਲਾਂ ਹੀ ਪ੍ਰਚਲਤ ਸਨ। ਇਨ੍ਹਾਂ ਨੂੰ ਅਪਣਾ ਕੇ ਬੁਧ ਧਰਮ ਦੇ ਪ੍ਰਚਾਰ ਲਈ ਬਦਲ ਦਿੱਤਾ ਗਿਆ। ਬੁਧ ਧਰਮ ਦੀ ਸਦਾਚਾਰਕ ਸਿਖਿਆ ਦਾ ਇਹ ਆਵਸ਼ਕ ਅੰਗ ਸਨ। ਬੁਧ ਘੋਸ਼ ਨੇ ਇਨ੍ਹਾਂ ਦੀ ਟੀਕਾ ਵੀ ਕੀਤੀ। ਥਰਵਾਦੀਆਂ ਦੀ ਇਹ ਰਚਨਾਂ ਪੰਜਾਬ ਤੋਂ ਪੱਛਮ ਵੱਲ ਹਰ ਦੇਸ਼ ਵਿਚ ਲੋਕ ਪ੍ਰਿਯ ਹੋ ਗਈ। ਵੰਸਤ ਤੇ ਸੁਮੰਦ ਦੀਆਂ ਕਹਾਣੀਆਂ ਤਾਂ ਬਹੁਤ ਹੀ ਪ੍ਰਸਿੱਧ ਹਨ। ਇਨ੍ਹਾਂ ਵਿਚੋਂ ਕੁਝ ਕੁ ਕਹਾਣੀਆਂ ਦੇ ਦ੍ਰਿਸ਼ ਤੇ ਪਾਤਰ ਪੰਜਾਬੀ ਹਨ।

ਚਿੱਤਰਕਾਰੀ ਤੇ ਮੂਰਤੀ ਕਲਾ ਨੇ ਇਨ੍ਹਾਂ ਕਹਾਣੀਆਂ ਤੋਂ ਪ੍ਰੇਰਨਾਂ ਲਈ। ਏਜੰਤਾ ਦੀਆਂ ਗਾਰਾਂ, ਭਾਰਹੁਤ ਬਾਗ ਤੇ ਸਾਥੀ ਤੇ ਜਾਣ ਵਿਚ ਜਾਤਕ ਦੀਆਂ ਕਈਆਂ ਕਹਾਣੀਆਂ ਦੇ ਦ੍ਰਿਸ਼ ਚਿਤਰੇ ਗਏ ਹਨ ਜਿਸ ਤਰਾਂ ਕਿ 'ਲਾਗੇ' ਜਾਟਿਕ ਤੇ 'ਮਾਇਆ ਦਾ ਸੁਪੰਨਾ' ਵਲਹਾਸ ਜਾਤਕ (ਚੰਦਾ ਕਿਨਰ) ਜਾਤਕ ਸ਼ਚਦੰਤ ਜਾਤਕਿ ਕਕਟਾ ਜਾਤਕ,'ਮਾਨ ਧਾਤ' ਜਾਤਕ ਆਦਿ ਦੇ ਨਜ਼ਾਰੇ ਬਰਮਾ ਦੀ ਕਲਾ ਵਿਚ ਚਿਤਰੇ ਗਏ ਹਨ। ਜਾਤਕ ਕਹਾਣੀਆਂ 400 ਪੂਰਵ ਈਸਵੀ ਦੇ ਲਗ ਭਗ ਦੀਆਂ ਹਨ ਤੇ ਬਰਹੁਤ ਦੇ ਚਿੱਤਰ 200—250 ਪੂਰਵ ਈਸਵੀ ਜਾਤਕ ਦੇ ਆਰੰਭ ਵਿਚ 'ਨਿਦਾਨ ਕਥਾ' ਹੈ। ਇਸ ਵਿਚ ਉਨ੍ਹਾਂ ਅਵਸਰਾਂ ਜਾਂ ਨਿਦਾਨਾਂ ਦਾ ਉਲੇਖ ਹੈ ਜੋ ਕਹਾਣੀ ਦੀਆਂ ਘਟਨਾਵਾਂ ਦੇ ਕਾਰਨ ਸਨ।

---

*ਐਚ. ਟੀ. ਫ੍ਰਾਂਸਿਸ ਤੇ ਈ. ਜੇ.ਥਾਮਸ ਦੇ ਜਾਤਕ ਸੰਗ੍ਰਿਹਿ ਵਿੱਚ 547 ਵਿੱਚੋਂ 114 ਹਨ। ਪੰਦਰਾਂ ਵਿੱਚ ਟੈਕਸਿਲਾ ਦਾ ਉਲੇਖ ਆਂਦਾ ਹੈ ਅਤੇ ਇਕ ਰਾਜ ਸਿਵੀ ਦੀ ਕਹਾਣੀ ਪੰਜਾਬ ਨਾਲ ਸਬੰਧ ਰਖਦੀ ਹੈ। ਸਿਵਾਏ ਬਨਾਰਸ ਦੇ ਇਤਨੀ ਬਾਰ ਉਲੇਖ ਕਿਸੇ ਹੋਰ ਥਾਂ ਦਾ ਨਹੀਂ ਆਂਦਾ। ਪਾਲੀ ਦੀ ਤੀਜੀ ਰਚਨਾ ਜੋ ਪੰਜਾਬ ਨਾਲ ਸਬੰਧ ਰਖਦੀ ਹੈ, ਉਹ ਥੇਰੀ ਗਾਥਾ ਹੈ ਜੋ 522 ਪਾਲੀ ਛੰਦਾਂ ਦਾ ਸੰਗ੍ਰਹਿ ਹੈ। ਇਸ ਵਿੱਚ ਬੁਧ ਭਿਖਣੀਆਂ ਦੀਆਂ 73 ਕਵਿਤਾਵਾਂ ਹਨ ਜਿਸ ਤਰ੍ਹਾਂ ਕਿ 107 ਕਵਿਤਾਵਾਂ ਥੇਰ ਗਾਥਾ ਦੇ 1,276 ਛੰਦਾਂ ਵਿੱਚ। ਇਹ ਖੁਦਾ ਕਾ ਨਿਕਾਇਆ ਦੇ ਪੰਦਰ੍ਹਾਂ ਵਿੱਚੋਂ ਦੋ ਅੰਗ ਹਨ। ਇਨ੍ਹਾਂ ਭਿਖੁਣੀਆਂ ਵਿੱਚੋਂ ਦੋ ਪੰਜਾਬਣਾਂ ਸਿਆਲਕੋਟ ਦੀਆਂ ਹਨ। ਇਕ ਥੇਮਾ ਰਾਜ ਕੰਨਿਆ ਬਿੰਬਸਾਰ ਦੀ ਰਾਣੀ ਸੀ। ਦੂਜੀ ਭੱਦਰਾ ਕਪਿਲਾਇਨ ਬਰਾਹਮਣ ਦੀ ਲੜਕੀ ਸੀ ਅਤੇ ਸਹਾ ਕਸ਼ਿਅਪ ਦੀ ਵਹੁਟੀ—ਦੋਵੇਂ ਬਾਲ ਕਟਾ ਕੇ ਬੁਧ ਧਰਮੀ ਹੋ ਗਈਆਂ।

ਜਾਤਕ ਦੇ ਅਨੁਸਾਰ ਟੈਕਸਿਲਾ (ਤਕਸ਼ਸ਼ਿਲਾ) ਸਾਰੇ ਵਿਸ਼ਾਲ ਦੇਸ਼ ਦਾ ਪ੍ਰਸਿੱਧ ਵਿਸ਼ਵ ਵਿ-ਦਿਆਲਾ ਸੀ ਜਿਸ ਵਿਚ ਤਿੰਨ ਵੇਦ ਤੇ ਸ਼ਾਸਤਰ ਬਾਅਦ ਵਿਚ ਪਾਲੀ ਵਿਚ ਪੜ੍ਹਾਏ ਜਾਣ ਲੱਗ ਪਏ । ਬਨਾਰਸ ਜਿਹੇ ਦੂਰ ਦੁਰਾਡੇ ਨਗਰਾਂ ਤੋਂ ਵਿਦਿਆਰਥੀ ਇਥੇ ਪੰਜਾਬ ਵਿਚ ਪੜ੍ਹਨ ਲਈ ਆਉਂਦੇ ਸਨ । ਇਨ੍ਹਾਂ ਵਿਦਿਆਰਥੀਆਂ ਵਿਚ ਰਾਜਕੁਮਾਰ ਵੀ ਹੁੰਦੇ ਸਨ । ਇਥੋਂ ਦਾ ਇਕ ਵਿਦਿਆਰਥੀ ਜੀਵਕਾ ਸੀ ਜੋ ਬੁਧ ਦਾ ਵਿਅਕਤੀਗਤ ਵੈਦ ਹੋਇਆ ।

### ਪਾਲੀ ਸੰਪਰਕ ਨਾਲ ਨਵੀਂ ਪ੍ਰਾਪਤੀ

ਪਾਣਿਨੀ ਦੀ ਸੰਸਕ੍ਰਿਤ ਤੋਂ ਗੁਰੂ ਨਾਨਕ ਦੀ ਪੰਜਾਬੀ ਤਕ ਦੋ ਹਜ਼ਾਰ ਸਾਲਾਂ ਦੀ ਮੰਜ਼ਲ ਹੈ ਜਿਸ ਵਿਚ ਸਭ ਤੋਂ ਵੱਡਾ ਪੜਾ ਪਾਲੀ ਹੈ । ਪੰਜਾਬ ਦੀ ਨਵੀਂ ਸਾਹਿਤਕ ਪਰੰਪਰਾ ਪਾਲੀ ਨਾਲ ਆਰੰਭ ਹੋਈ ।

ਹਿੰਦੀ-ਆਰੀਆਂ ਦੀਆਂ ਕਈ ਬੋਲੀਆਂ ਸਨ, ਜਿਨ੍ਹਾਂ ਵਿਚੋਂ ਇਕ ਸੰਸਕ੍ਰਿਤ ਸੀ । ਦੂਜੀਆਂ ਸਮੇਂ ਨਾਲ ਲੋਪ ਹੋ ਗਈਆਂ ਪਰ ਉਨ੍ਹਾਂ ਦੀ ਹੋਂਦ ਦਾ ਪ੍ਰਮਾਣ ਮਿਲਦਾ ਹੈ । ਸੰਸਕ੍ਰਿਤ ਮੁੱਢ ਤੋਂ ਪੰਜਾਬ ਵਿਚ ਬੋਲੀ ਗਈ । ਫੇਰ ਇਹਦਾ ਕੇਂਦਰ ਕੁਰੂ-ਪੰਚਾਲ ਵਿਚ ਹੋ ਗਿਆ, ਕਿਉਂ ਜੋ ਆਰੀਆ ਦੀਆਂ ਕੌਸ਼ਲ, ਅਵੰਤੀ (ਉਜੈਨ) ਆਦਿ ਹੋਰ ਵੀ ਕਈ ਬਸਤੀਆਂ ਬਣ ਗਈਆਂ ।

ਪੰਜਾਬ ਦੀ ਵੈਦਿਕ ਸਾਹਿਤਕ ਪਰੰਪਰਾ ਦਾ ਮੁੱਢ ਰਿਗ ਵੇਦ ਦੀ ਰਚਨਾ ਤੋਂ ਹੋਇਆ ਕਿਹਾ ਜਾਂਦਾ ਹੈ । ਇਹ ਰਚਨਾ 1200-1000 ਪੂਰਵ ਈਸਵੀ ਵਿਚ ਹੋਈ ਜਾਪਦੀ ਹੈ ।

ਪਾਣਿਨੀ (500-400 ਪੂਰਵ ਇਸਵੀ) ਨੇ ਆਪਣੇ ਸਮੇਂ ਦੀ ਲੌਕਿਕ ਸੰਸਕ੍ਰਿਤ ਦੀ ਜੋ ਉਦੀਚੀ ਨਾਂ ਨਾਲ ਪ੍ਰਸਿੱਧ ਸੀ, ਵਿਆਕਰਣ ਲਿਖੀ । ਉਹ ਸ਼ਾਲਾਤੁਰ ਗ੍ਰਾਮ ਦਾ ਨਿਵਾਸੀ ਸੀ, ਜੋ ਕਾਬੁਲ ਤੇ ਸਿੰਧ ਨਦੀਆਂ ਦੇ ਸੰਗਮ ਦੇ ਪਾਸ ਸੀ । ਉਸ ਨੇ ਉਚੇਰੀ ਵਿਦਿਆ ਤਕਸ਼ਸ਼ਿਲਾ (ਟੈਕਸਲਾ) ਵਿਚ ਪਾਈ ਅਤੇ ਪਾਟਲੀ ਪੁਤਰ ਤੋਂ ਜੋ ਉਨ੍ਹਾਂ ਸ਼ਾਸਤਰਕਾਰਾਂ ਦੀ ਪਰੀਖਿਆ ਦਾ ਕੇਂਦਰ ਬਣ ਗਿਆ ਸੀ, ਆਪਣੀ ਵਿਆਕਰਣ ਅਸ਼ਟਾ ਧਿਆਈ ਪਾਸ ਕਰਾਈ । ਨੰਦ ਵੰਸ਼ ਦਾ ਸਮਰਾਟ ਨੰਦ ਉਸ ਦਾ ਇਸ ਰਚਨਾ ਦੇ ਕਾਰਨ ਪ੍ਰਤੀ-ਪਾਲਕ ਹੋ ਗਿਆ ਅਤੇ ਆਪਣੀ ਰਾਜ ਸਭਾ ਵਿਚ ਇਸ ਸੰਸਕ੍ਰਿਤ ਦੀ ਅਦੁਤੀ ਰਚਨਾ ਨੂੰ ਪ੍ਰਵਾਨ ਕੀਤਾ । ਪਾਣਿਨੀ ਦਾ ਪ੍ਰਦੇਸ਼ ਸ਼ੁਧ ਸੰਸਕ੍ਰਿਤ ਦਾ ਕੇਂਦਰ ਮੰਨਿਆ ਗਿਆ ।

ਬੁੱਧ ਤੇ ਜੈਨ ਧਰਮਾਂ ਦੇ ਪ੍ਰਚਲਤ ਹੋਣ ਨਾਲ ਨਵੀਂ ਸਾਹਿਤਕ ਪਰੰਪਰਾ ਪੈਦਾ ਹੋ ਗਈ ਅਤੇ ਸੰਸਕ੍ਰਿਤ ਦੀ ਪ੍ਰਤੀਯੋਗੀ ਬਣ ਗਈ । ਇਨ੍ਹਾਂ ਧਰਮਾਂ ਦੇ ਸੰਚਾਲਕਾਂ ਨੇ ਜਾਣ ਬੁਝ ਕੇ ਮਗਧ ਦੀ ਬੋਲੀ ਅਪਣਾਈ । ਬੁੱਧ ਬਾਣੀ ਤਾਂ ਸ਼ੁਰੂ ਸ਼ੁਰੂ ਵਿਚ ਸ਼ੁਧ ਹਿੰਦੀ-ਆਰੀਆ ਸੀ । ਇਨ੍ਹਾਂ

---

16-44 ਤੋਂ 49, 57 ਤੋਂ 62, 12-56; 14-60 ਤੋਂ 65

ਦੇ ਬਾਅਦ ਅਸ਼ੋਕ ਨੇ ਵੀ ਤਿੰਨ ਸਥਾਨਕ ਪ੍ਰਾਕ੍ਰਿਤਾਂ ਵਿਚ ਸ਼ਿਲਾ ਲੇਖ ਖੁਦਵਾਏ । ਅਸ਼ੋਕ ਦੀ ਰਾਜਸੀ ਭਾਸ਼ਾ ਵੀ ਪ੍ਰਾਕ੍ਰਿਤ ਸੀ। ਕੁੱਝ ਸਦੀਆਂ ਤਕ ਪ੍ਰਾਕ੍ਰਿਤ ਜ਼ੋਰਾਂ ਤੇ ਰਹੀ । ਈਸਾਈ ਸੰਨ ਦੇ ਆਰੰਭ ਵਿਚ ਫੇਰ ਸੰਸਕ੍ਰਿਤ ਦਾ ਦੌਰ ਚਲਿਆ, ਭਾਵੇਂ ਸੰਸਕ੍ਰਿਤ ਹੁਣ ਕਿਸੇ ਵਿਸ਼ੇਸ਼ ਥਾਂ ਦੀ ਸਥਾਨਕ ਬੋਲੀ ਨਹੀਂ ਰਹੀ । ਪੁਸ਼ਿਆ ਮਿਤਰਾ (188 ਈਸਾ ਪੂਰਬ) ਨੇ ਮੌਰੀਆ ਵੰਸ਼ ਦੀ ਸਮਾਪਤੀ ਕਰਕੇ ਸ਼ੁੰਗ ਵੰਸ਼ ਦਾ ਰਾਜ ਚਲਾਇਆ। ਫੇਰ ਉਤਰੀ ਜੋਧੀਆਂ ਨੇ ਪੰਜਾਬ ਤੇ ਕਸ਼ਮੀਰ ਵਿਚ ਸੰਸਕ੍ਰਿਤ ਵਿਚ ਬੁਧ ਧਰਮ ਦਾ ਸਾਹਿਤ ਪਰਤਿਆ। ਅਸ਼ਵ ਘੋਸ਼ ਨੇ (100 ਈ.) ਪਿਸ਼ਾਵਰ ਵਿਚ ਮਹਾ-ਕਾਵਿ ਤੇ ਹੋਰ ਰਚਨਾਵਾਂ ਕੀਤੀਆਂ। ਕਾਲੀ ਦਾਸ ਨੇ 450 ਈਸਵੀ ਵਿਚ ਸੰਸਕ੍ਰਿਤ ਨੂੰ ਵਧੇਰੇ ਚਮਕਾਇਆ। ਪਰ ਇਹ ਦੋ ਸਾਹਿਤਕ ਪਰੰਪਰਾਵਾਂ ਨਾਲ ਨਾਲ ਚਲਦੀਆਂ ਰਹੀਆਂ। ਸੰਸਕ੍ਰਿਤ ਦੀ ਵਿਦਵਤਾ ਭਰੀ ਸਾਹਿਤਕ ਪਰੰਪਰਾ ਅਤੇ ਪਾਲੀ ਤੇ ਅਰਧ-ਮਾਗਧੀ ਦੀ ਧਾਰਮਿਕ ਪਰੰਪਰਾ ਦੋ ਤਲਾਂ ਤੇ ਚਾਲੂ ਰਹੀਆਂ । ਇਨ੍ਹਾਂ ਦੋਹਾਂ ਦੇ ਨਾਲ ਨਾਲ ਲੋਕਾਂ ਦੀ ਬੋਲੀਆਂ ਸ਼ੌਰਸੇਨੀ (ਮਾਗਧੀ) ਮਹਾਰਾਸ਼ਟਰੀ, ਪੈਸ਼ਾਚੀ ਆਦਿ ਸੁਭਾਵਿਕ ਤੌਰ ਤੇ ਵਿਕਸਤ ਹੁੰਦੀਆਂ ਰਹੀਆਂ। ਸੰਸਕ੍ਰਿਤ ਨਾਟਕ ਵਿਚ ਬੋਲੀਆਂ ਦੇ ਸਮਾਜਕ ਤਲਾਂ ਦਾ ਪ੍ਰਮਾਣ ਮਿਲਦਾ ਹੈ। ਉੱਚੀਆਂ ਸ਼੍ਰੇਣੀਆਂ ਦੇ ਰਾਜੇ, ਮੰਤਰੀ, ਵਿਦਵਾਨ ਆਦਿ ਸੰਸਕ੍ਰਿਤ ਬੋਲਦੇ ਹਨ ਪਰ ਆਮ ਤੋਰ ਤੇ ਇਸਤਰੀਆਂ, ਬੱਚੇ, ਨੌਕਰ, ਵਪਾਰੀ ਲੋਕ ਤੇ ਵਿਦੂਸ਼ਕ ਸਥਾਨਕ ਬੋਲੀਆਂ ਬੋਲਦੇ ਹਨ ਜਿਨ੍ਹਾਂ ਨੂੰ ਨਾਟਕਕਾਰਾਂ ਨੇ ਦੇਵ ਨਾਗਰੀ ਵਿਚ ਅੰਕਿਤ ਕਰ ਦਿੱਤਾ।

ਪੰਜਾਬ ਵਿਚ ਇਸ ਤਰ੍ਹਾਂ ਦੋ ਪ੍ਰਮਾਣੀਕ ਸਾਹਿਤਕ ਪਰੰਪਰਾਵਾਂ ਚਲਦੀਆਂ ਰਹੀਆਂ। ਇਕ ਸੰਸਕ੍ਰਿਤ ਦੀ ਤੇ ਦੂਜੀ ਪਾਲੀ ਦੀ। ਪਾਲੀ ਆਮ ਜਨਤਾ ਦੇ ਅਧਿਕ ਨੇੜੇ ਸੀ। ਬੋਧੀਆਂ ਨੇ ਆਪਣੇ ਮਠ ਬਣਾਏ। ਆਮ ਲੋਕਾਂ ਨਾਲ ਸੰਪਰਕ ਬਣਾਈ ਰਖਿਆ। ਉਨ੍ਹਾਂ ਲਈ ਪਾਠਸ਼ਾਲਾਂ ਖੋਲ੍ਹੀਆਂ। ਇਸ ਤਰ੍ਹਾਂ ਪਾਲੀ ਦਾ ਪ੍ਰਚਾਰ ਸਿਖਿਆ ਰਾਹੀਂ ਬਹੁਤ ਹੋਇਆ। ਕਿਹਾ ਜਾਂਦਾ ਹੈ ਕਿ ਟੈਕਸਿਲਾ ਵਿਚ ਸਿਖਿਆ ਦੇ ਸੰਸਕ੍ਰਿਤ ਤੇ ਪਾਲੀ ਦੋ ਮਾਧਿਅਮ ਸਨ। ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਵਿਚਕਾਰਲੇ ਤਲ ਤੇ ਪਾਲੀ ਦਾ ਪ੍ਰਚਾਰ ਕਾਫੀ ਵੱਧ ਗਿਆ। ਅਰਥਾਤ ਕੇਵਲ ਬ੍ਰਾਹਮਨ ਹੀ ਵਿਦਿਆਰਥੀ ਨਹੀਂ ਸਨ ਦੂਜੀਆਂ ਸ਼੍ਰੇਣੀਆਂ ਦੇ ਲੋਗ ਜੋ ਬੁਧ ਧਰਮ ਨਾਲ ਸ਼ਰਧਾ ਰਖਦੇ ਸਨ ਉਹ ਪਾਲੀ ਦੇ ਵਿਦਵਾਨ ਹੁੰਦੇ ਸਨ। ਇਨ੍ਹਾਂ ਪਾਲੀ ਦੇ ਵਿਦਵਾਨਾਂ ਤੇ ਵਿਦਆਰਥੀਆਂ ਰਾਹੀਂ ਜਿਸ ਤਰ੍ਹਾਂ ਬੁਧ ਧਰਮ ਦੇ ਪ੍ਰਚਾਰਕਾਂ ਤੇ ਭਿਖੂਆਂ ਰਾਹੀਂ ਨਵੇਂ ਸ਼ਬਦਾਂ ਦਾ ਭੰਡਾਰ ਆਮ ਲੋਕਾਂ ਦੀ ਸ਼ਬਦਾਵਲੀ ਵਿਚ ਹੌਲੇ ਹੌਲੇ ਪ੍ਰਵੇਸ਼ ਕਰ ਆਇਆ। ਜਿਸ ਤਰਾਂ ਕਿ ਪਾਣੀ ਜ਼ਮੀਨ ਦੇ ਇਕ ਉਚੇ ਤਲ ਤੋਂ ਦੂਜੇ ਥਲਵੇਂ ਤਲ ਤਕ ਸਰਕ ਜਾਂ ਨਿਤਰਾ ਆਂਦਾ ਹੈ—ਇਸ ਤਰ੍ਹਾਂ ਵਿਚਾਰ ਤੇ ਵਿਚਾਰਾਂ ਦੇ ਸ਼ਬਦ ਇਕ ਇਕ ਤਲ ਤੋਂ ਦੂਜੇ ਤਲ ਤਕ ਹੌਲੇ ਹੌਲੇ ਅਵਸਥਾ ਦੇ ਅਨੁਸਾਰ ਜਾਂ ਮੌਕੇ ਮੌਕੇ ਤੇ ਨਵਿਆਂ ਸਿਕਿਆਂ ਵਾਂਗ ਆਮ ਲੋਕਾਂ ਦੀ ਵਰਤੋਂ ਵਿਚ ਆ ਜਾਂਦੇ ਹਨ। ਪਾਲੀ ਦੇ ਸ਼ਬਦ ਇਸ ਤਰ੍ਹਾਂ ਆਮ ਪੰਜਾਬੀ ਵਿਚ ਦਾਖਲ ਤੇ ਪ੍ਰਚਲਤ ਹੋ

ਗਏ; ਕਈ ਸ਼ਬਦ ਤਾਂ ਹੁਣ ਤਕ ਵੀ ਆਮ ਵਰਤੋਂ ਵਿਚ ਮਿਲਦੇ ਹਨ। ਕਈ ਲੁਕੇ ਲੁਕੇ ਭੇਸ ਵਟਾਈ ਮਿਲਦੇ ਹਨ । ਅਤੇ ਕਈ ਤਾਂ ਉਰਦੂ ਦੇ ਵਿਆਪਕ ਅਨੁਸ਼ਾਸਨ ਨਾਲ ਮੁਕਾਬਲਾ ਨਾ ਕਰ ਸਕਣ ਦੇ ਕਾਰਨ ਅਣਗਹਿਲੀ ਵਿਚ ਪਿਛੇ ਹਟਾਏ ਗਏ ਅਤੇ ਹੌਲੇ ਹੌਲੇ ਲੋਪ ਹੋ ਗਏ । ਇਸ ਲਿਖਾਰੀ ਨੂੰ ਅਜੇ ਵੀ ਅਜਿਹੇ ਸ਼ਬਦ ਯਾਦ ਹਨ ਜੋ ਲਹਿੰਦੀ ਵਿਚ ਸਨ, ਪਰ ਹੁਣ ਲਹਿੰਦੀ ਬੋਲਣ ਵਾਲਿਆਂ ਤੋਂ ਵੀ ਛਡੇ ਗਏ ਹਨ। ਚੂੰਕਿ ਅਜੇਹੀ ਪਾਲੀ ਦੇ ਸ਼ਬਦ ਅਨਪੜ੍ਹਿਆਂ ਦੀ ਬੋਲੀ ਵਿਚ ਰਹਿੰਦੇ ਸਨ ਇਸ ਲਈ ਉਨਾਂ ਨਾਲ ਹੀ ਉਹ ਲੋਪ ਹੁੰਦੇ ਗਏ। ਖੁਸ਼ੀ ਦੀ ਗਲ ਇਹ ਹੈ ਕਿ ਉਰਦੂ ਵਿਚ ਵੀ ਹੁਣ ਕੁਝ ਅਜਿਹੇ ਸ਼ਬਦ ਮਿਲਦੇ ਹਨ ਪਰ ਪੰਜਾਬੀ ਤੇ ਹਿੰਦੀ ਵਿਚ ਉਨਾਂ ਨੂੰ ਥਾ ਨਹੀਂ ਮਿਲਦੀ ਜਾਪਦੀ ਕਈ ਸੋ ਸ਼ਬਦ ਪੰਜਾਬੀ ਦੇ ਅਜਿਹੇ ਮਿਲਦੇ ਹਨ ਜਿਨ੍ਹਾਂ ਦਾ ਅਸਲਾ ਤਾਂ ਸੰਸਕ੍ਰਿਤ ਹੈ ਪਰ ਉਨ੍ਹਾਂ ਦਾ ਵਰਤਮਾਨ ਰੂਪ ਪਾਲੀ ਦਾ ਹੈ। ਇਸ ਤੋਂ ਇਹ ਅਨੁਮਾਨ ਲਗਾਇਆ ਜਾਂਦਾ ਹੈ ਕਿ ਉਹ ਸੰਸਕ੍ਰਿਤ ਤੋਂ ਨਹੀਂ ਵਿਗੜੇ ਜਾਂ Corrupt (ਕਰੱਪਟ) ਨਹੀਂ ਹੋਏ ਪਰ ਪਾਲੀ ਰਾਹੀਂ ਪਾਲੀ ਦੇ ਸੁਭਾ ਅਨੁਸਾਰ ਬਦਲ ਕੇ ਪੰਜਾਬੀ ਵਿਚ ਟਿਕ ਗਏ ।

(ਕ) ਉਦਾਹਰਨ ਦੇ ਤੋਰ ਤੇ ਸੰਸਕ੍ਰਿਤ ਦੇ 'ਸ਼'ਨੂੰ 'ਸ' ਕ਼ਸ਼(ਕਸ਼) ਨੂੰ ਖ' 'ਸਤ' ਤੇ 'ਸਥ'ਨੂੰ 'ਥ' ਨੂੰ 'ਰਿ' 'ਰ' 'ਦਯ' ਨੂੰ 'ਜ' 'ਧਯ' ਨੂੰ 'ਝ' ਆਦਿ ਦੀਆਂ ਤਬਦੀਲਆਂ ਪਾਲੀ ਦੀਆਂ ਪੰਜਾਬੀ ਨੂੰ ਦੇਣ ਹਨ ਜੋ ਪਾਠਕ ਦੀ ਸੇਵਾ ਵਿਚ ਸ਼੍ਰੇਨੀ ਵੰਡ ਨਾਲ ਪੇਸ਼ ਕੀਤੀਆਂ ਜਾ ਰਹੀਆ ਹਨ।

(ਖ) ਦੂਜੇ ਉਦਾਹਰਨ ਦੇ ਤੋਰ ਤੇ ਅੱਗੇ ਦਿੱਤੇ ਹੋਏ ਕੁਝ ਕੁ ਸ਼ਬਦ ਪਾਲੀ ਰੂਪ ਜੋ ਇਨ ਬਿਨ ਪੰਜਾਬੀ ਵਿਚ ਪ੍ਰਚਲਤ ਹਨ। ਇਨ੍ਹਾਂ ਤੋਂ ਛੁਟ ਹੋਰ ਸ਼੍ਰੇਣੀ ਵੰਡਾਂ ਵਿਚ ਦਿੱਤੇ ਗਏ ਹਨ:

(1) ਅਕ, ਅਧ, ਇਦ, ਕਪੂਰ, ਕਨ, ਕੰਮ, ਕਪਾਸ, ਸੱਪ, ਨਿਗੁਨ, ਨਿਰਾਤ, ਪੁਤਰ ਮਿਤ, ਕਤਰ, ਗੋਤ, ਚੰਮ ।

(2) ਉਤਰ, ਪੂਜ, ਭਰ, ਤੱਤ, ਤੁਮ, ਕੱਛਾ, ਅਟਕ, ਅੱਗ ਅੱਗੇ, ਅਘ, ਅਜਨ, ਅੰਬ ਉਲਾਰ, ਉਨ, ਕਤ, ਕੰਤ ਖੇਲ, ਜਲਨ, ਜਾਤਕ, ਜੇਠਾ ਜੋਤੀ, ਠਾਣਾ ਤਾੜੀ, ਤਿਰਛਾ, ਤਿਖਾ, ਤੇਜ ਤੇਲੀ।

(3) ਕੁਸਲ ਕਲਸ, ਕੇਸ਼, ਕੋਸ਼, ਨਾਸ, ਸਾਲਾ, ਸੀਲ, ਸੀਤ, ਸੀਤਲ ।

(4) ਅਛਰਾ, ਛੁਰੀ, ਮੱਛੀ, ਮੱਛਰ ,ਵੱਛਾ ।

(5) ਅਜ,. ਪਜ, ਵਜ, ਸਜ, ਗਿਝ ,ਬੱਝ, ਬੁਝ, ਨਿਝਟ, ਸੰਝਾ ।

(6) ਨਠ, ਰ.ਠ, ਅਗੂਠਾ ,ਇਠਾ।

(7) ਥਣ, ਥੰਭਾ ਪਲਥ, ਹਥ, ਥਿਤੀ, ਥਾਨ, ਥਪਨ, ਥਲ, ਥਾਲੀ ।

(8) ਅੱਖ, ਅੱਖਰ, ਪਰੀਖਾ, ਮੋਖ,ਪਖ, ਪੇਖ, ਭਿਖਾ, ਮੱਖ, ਮੱਖਣ, ਰਖ, ਲਖ, ਲਖਣ ।

**ਸੰਸਕ੍ਰਿਤ, ਪਾਲੀ ਤੇ ਪੰਜਾਬੀ**

ਜਿਸ ਦੇਸ ਵਿਚ ਪਾਣਿਨੀ ਦੇ ਸਮੇਂ ਵਿਚ ਸੰਸਕ੍ਰਿਤ ਬੋਲੀ ਤੇ ਲਿਖੀ ਜਾਂਦੀ ਸੀ ਉਸੇ ਹੀ ਦੇਸ਼ ਵਿਚ ਅੱਜ ਤੋਂ ਢਾਈ ਹਜ਼ਾਰ ਸਾਲ ਬਾਅਦ ਪੰਜਾਬੀ ਬੋਲੀ ਤੇ ਲਿਖੀ ਜਾ ਰਹੀ ਹੈ। ਇਹ ਪੰਜਾਬੀ ਕਿਸੇ ਹੋਰ ਦੇਸ਼ ਤੋਂ ਨਹੀਂ ਆਈ। ਨਾ ਇਹ ਯੂਨਾਨੀਆਂ ਦੀ ਦਾਤ ਹੈ, ਨਾ ਸ਼ਕ ਤੇ ਸਿਥੀਅਨ ਕੌਮਾਂ ਦੀ, ਅਤੇ ਨਾ ਹੀ ਹੂਨਾਂ ਤੇ ਤੁਰਕਾਂ ਜਾਂ ਮੁਗ਼ਲਾਂ ਦੀ। ਇਹ ਇਥੋਂ ਦੀ ਹੀ ਪੈਦਾਵਾਰ ਹੈ ਅਤੇ ਇਥੋਂ ਦੇ ਵਸਨੀਕਾਂ ਦੀ ਸੰਸਕ੍ਰਿਤੀ ਦੇ ਵਿਕਾਸ ਦਾ ਇਕ ਰੂਪ ਹੈ। ਪਰ ਸੰਸਕ੍ਰਿਤ ਤੇ ਪੰਜਾਬੀ ਦੇ ਵਿਚਕਾਰ ਵਿਸ਼ਾਲ ਅੰਤਰ ਵੇਖ ਕੇ ਇਹ ਪ੍ਰਸ਼ਨ ਉਠਦਾ ਹੈ ਕਿ ਸੰਸਕ੍ਰਿਤ ਤੋਂ ਪੰਜਾਬੀ ਕਿਸ ਤਰ੍ਹਾਂ ਬਣੀ ? ਇਤਨੀ ਪੇਚੀਦਾ ਕ੍ਰਾਂਤੀ ਕਿਸ ਤਰ੍ਹਾਂ ਆਈ ?

ਇਤਿਹਾਸਕ ਦ੍ਰਿਸ਼ਟੀ ਤੋਂ ਇਹ ਪਤਾ ਲੱਗਦਾ ਹੈ ਕਿ ਸੌ ਕੁ ਪੀੜ੍ਹੀਆਂ ਦੇ ਆਉਣ ਜਾਣ ਵਿਚ ਦਰਜਨ ਕੁ ਬੋਲੀਆਂ ਸਮੇਂ ਸਮੇਂ ਤੇ ਇਥੇ ਪ੍ਰਧਾਨ ਹੋਈਆਂ। ਕਦੇ ਯੂਨਾਨੀ ਦਾ ਰਾਜ ਹੋਇਆ, ਕਦੇ ਸ਼ਾਕਾਂ ਦਾ, ਕਦੇ ਕਸ਼ਨੀ ਤੇ ਕਦੇ ਹੂਣੀ ਦਾ ਤੁਰਕੀ ਤੇ ਕਦੇ ਮੁਗ਼ਲਈ ਦਾ, ਅਤੇ ਨਾਲੇ ਫ਼ਾਰਸੀ ਤੇ ਉਰਦੂ ਦਾ ਵੀ। ਆਦਿ ਤੋਂ ਪੰਜਾਬ ਵਿਚ ਅਜਿਹੇ ਲੋਕ ਵੀ ਰਹੇ ਹਨ ਵਿਸ਼ੇਸ਼ ਕਰਕੇ ਨੀਵੀਂ ਸ਼੍ਰੇਣੀਆਂ ਦੇ ਜਿਨ੍ਹਾਂ ਦੀ ਬੋਲੀ ਸੰਸਕ੍ਰਿਤ ਨਹੀਂ ਹੋ ਸਕਦੀ। ਜਿਥੇ ਉਪਰ ਦੇ ਤਲ ਤੇ ਸੰਸਕ੍ਰਿਤ ਬਰਾਜਮਾਨ ਸੀ, ਇਸ ਤਰ੍ਹਾਂ ਸਭ ਤੋਂ ਥੱਲੇ ਅਸਲੀ ਵਸਨੀਕਾਂ ਦੀ ਬੋਲੀ ਸੀ। ਇਨ੍ਹਾਂ ਦੋਹਾਂ ਨਾਲ ਬਿਦੇਸ਼ੀ ਬੋਲੀਆਂ ਦੀਆਂ ਖੂਬ ਟਕਰਾਂ ਲੱਗਦੀਆਂ ਰਹੀਆਂ। ਕਿਸ ਕਿਸ ਨੇ ਕੀ ਕੀ ਅਸਰ ਪਾਇਆ ? ਕੀ ਕੀ ਵਾਧਾ ਕੀਤਾ ਜਾਂ ਕੀ ਕੀ ਭਨ ਤਰੋੜ ਕੀਤੀ ? ਇਹ ਭਾਸ਼ਾ ਵਿਗਿਆਨੀਆਂ ਦਾ ਕੰਮ ਹੈ ਜੋ ਇਸ ਖੋਜ਼ ਵਿਚ ਲੱਗੇ ਹੋਏ ਹਨ। ਵਿਦੇਸ਼ੀ ਖੋਜੀਆਂ ਨੇ ਸੁਨੀਤੀ ਕੁਮਾਰ ਚੈਟਰਜੀ ਨੇ ਇਹ ਵੇਖਿਆ ਹੈ ਕਿ ਵੈਦਿਕ ਭਾਸ਼ਾ ਈਰਾਨ ਤੋਂ ਪੰਜਾਬ ਤਕ ਫੈਲੀ ਹੋਈ ਸੀ। ਇਸ ਵਿਚ 'ਲ' ਨਹੀਂ ਸੀ। ਕੇਵਲ 'ਰ' ਹੀ ਸੀ। ਇਸ ਦੇ ਉਲਟ ਮਾਗਧੀ, ਅਰਧਮਾਗਧੀ ਤੇ ਹੋਰ ਪੂਰਬੀ ਬੋਲੀਆਂ ਵਿਚ 'ਲ' ਸੀ ਪਰ 'ਰ' ਨਹੀਂ ਸੀ। ਪਰ ਪਾਣਿਨੀ ਦੀ ਸੰਸਕ੍ਰਿਤ ਵਿਚ 'ਰ' ਵੀ ਹੈ ਤੇ 'ਲ' ਵੀ। ਅਤੇ ਪਾਲੀ ਤੇ ਪੰਜਾਬੀ ਵਿਚ ਦੋਵੇਂ ਹਨ। ਵੈਦਿਕ ਭਾਸ਼ਾ ਵਿਚ ਵਿਚਕਾਰਲੇ 'ਧ', 'ਭ' ਅਤੇ 'ਘ' ਕਮਜ਼ੋਰ ਹੋ ਕੇ 'ਹ' ਜਿਹੇ ਹੋ ਜਾਂਦੇ ਸਨ।

ਪਾਣਿਨੀ ਦੇ ਨਿਯਮਾਂ ਦੇ ਸ਼ਿਕੰਜੇ ਵਿਚ ਬੰਨ੍ਹ ਦਿੱਤੀ ਗਈ ਸੰਸਕ੍ਰਿਤ ਨੂੰ ਆਰੰਭ ਵਿਚ ਉਦੀਚੀ ਕਹਿੰਦੇ ਹਨ। ਜਿਸ ਤਰ੍ਹਾਂ ਉਪਰ ਦੱਸਿਆ ਗਿਆ ਹੈ ਕਿ ਇਹ ਸੰਸਕ੍ਰਿਤ ਵੈਦਿਕ ਭਾਸ਼ਾ ਨਾਲੋਂ ਕੁੱਝ ਅੰਤਰ ਰੱਖਦੀ ਹੈ। ਕਿਉਂ ਜੋ ਪਾਣਿਨੀ ਤੋਂ ਕਈ ਸੌ ਸਾਲ ਪਹਿਲਾਂ ਰਿਗ-ਵੇਦ ਦੀ ਰਚਨਾ ਹੋ ਚੁਕੀ ਸੀ। ਹੋਰ ਵੇਦਾਂ ਦੀ ਵੀ ਰਚਨਾ ਪੂਰਬ ਵਿਚ ਜਾ ਕੇ ਹੋ ਚੁੱਕੀ ਸੀ ਅਤੇ ਬ੍ਰਾਹਮਣ ਗ੍ਰੰਥਾਂ ਦੀ ਰਚਨਾ ਵੀ। ਪਾਣਿਨੀ ਦਾ ਆਪਣਾ ਕਾਲ ਸੂਤਰਾਂ ਦਾ ਕਾਲ ਕਿਹਾ ਜਾਂਦਾ ਹੈ। ਇਤਨੀਆਂ ਸਦੀਆਂ ਤਾਈਂ ਬੋਲੀ ਜਾਂਦੀ ਸੰਸਕ੍ਰਿਤ ਵਿਚ ਸੁਭਾਵਿਕ ਤੌਰ ਤੇ ਕੁੱਝ ਤਬਦੀਲੀਆਂ ਆ ਗਈਆਂ ਸਨ।

ਨਿਘੰਟੂ ਪਾਣਿਨੀ ਤੋਂ ਪਹਿਲਾਂ ਦੀ ਰਚਨਾ ਜਿਸ ਦੀ ਟੀਕਾ ਯਾਸਕਾ ਨੇ ਕੀਤੀ ਹੈ। ਇਹ ਵੈਦਿਕ ਸ਼ਬਦਾਵਲੀ ਹੈ। ਇਸ ਵਿਚ ਦਿੱਤੇ ਕਈ ਕ੍ਰਿਆ ਰੂਪ ਰਿਗਵੇਦ ਵਿਚ ਨਹੀਂ ਮਿਲਦੇ। 'ਲੋ' ਤੇ 'ਕਨਕ' ਤੇ 'ਕਾਂਚਨ' ਸ਼ਬਦ ਵੀ ਰਿਗਵੇਦ ਵਿਚ ਵੀ ਨਹੀਂ ਹਨ। 'ਕਿਰਣ ਸ਼ਬਦ ਦਾ ਅਰਥ ਮਿੱਟੀ ਜਾਂ ਮਿਟੀ ਦਾ ਜ਼ਰਾ ਹੈ।'ਅੰਬਰ' ਸ਼ਬਦ ਦਾ ਅਰਥ ਸਪਸ਼ਟ ਨਹੀਂ। ਇਨ੍ਹਾਂ ਉਦਾਹਰਣਾਂ ਤੋਂ ਵੈਦਿਕ ਭਾਸ਼ਾ ਤੇ ਆ ਗਈਆਂ ਤਬਦੀਲੀਆਂ ਪ੍ਰਤੱਖ ਹਨ। ਪਾਣਿਨੀ ਨੇ ਪੰਜਵੀਂ ਤੇ ਚੌਥੀ ਸਦੀਆਂ ਦੇ ਵਿਚਕਾਰ ਕਿਥੋਂ ਆ ਕੇ ਇਸ ਨੂੰ ਤਦ ਪ੍ਰਚਲਤ ਰੂਪਵਿਚ ਪਕੜ ਕੇ ਨਿਯਮ ਬਧ ਕਰ ਦਿੱਤਾ।

ਪਰ ਬੋਲੀ ਜਾਂਦੀ ਸੰਸਕ੍ਰਿਤ ਦੀ ਪਰੰਪਰਾ ਸੁਤੰਤਰ ਚਲਦੀ ਰਹੀ। ਸਾਰੇ ਲੋਕ ਵਿਦਵਾਨ ਨਹੀਂ ਹੋ ਸਕਦੇ। ਸਾਰੇ ਲੋਕ ਪੜ੍ਹ ਵੀ ਨਹੀਂ ਸਕਦੇ। ਆਮ ਲੋਕਾਂ ਵਿਚ ਵੈਸੇ ਵੀ ਅਨ-ਪੜ੍ਹਿਆਂ ਦੀ ਗਿਣਤੀ ਕਾਫੀ ਹੁੰਦੀ ਰਹੀ ਹੈ। ਜਦ ਬਰਾਹਮਣ ਲੋਕ ਇਕ ਵਖਰੀ ਸ੍ਰੇਣੀ ਬਣ ਗਏ ਜਿਨ੍ਹਾਂ ਦਾ ਕੰਮ ਕੇਵਲ ਪੜ੍ਹਨਾ ਪੜ੍ਹਾਣਾ ਤੇ ਯੱਗ ਕਰਣਾ ਕਰਾਣਾ ਸੀ ਤਾਂ ਬਾਕੀਆਂ ਸ਼੍ਰੇਣੀਆਂ ਲਈ ਪੜ੍ਹਨਾ ਪੜ੍ਹਾਣਾ ਇਤਨਾ ਅਨੀਵਾਰੀ ਨਹੀਂ ਰਿਹਾ। ਜਦ ਕਾਰ ਵਿਹਾਰ ਲਈ ਪੜ੍ਹਨ ਦੀ ਲੋੜ ਨਹੀਂ, ਜਦ ਰਾਜ ਵਲੋਂ ਵੀ ਪੜ੍ਹਨ ਦੀ ਪਾਬੰਦੀ ਨਹੀਂ ਤਾਂ ਅਨਪੜ੍ਹਿਆਂ ਦੀ ਗਿਣਤੀ ਕਾਫੀ ਕੁੱਝ ਹੋ ਸਕਦੀ ਹੈ। ਇਸ ਤਰਾਂ ਅਨੁਮਾਨ ਕੀਤਾ ਜਾਂਦਾ ਹੈ ਕਿ ਸੰਸਕ੍ਰਿਤ ਬੋਲਣ ਵਾਲਿਆਂ ਵਿਚ ਵੀ ਅਨਪੜ੍ਹਾਂ ਦੀ ਅੱਜ ਕਲ ਦੇ ਪੰਜਾਬੀ ਬੋਲਣ ਵਾਲਿਆਂ ਵਿਚ ਅਨਪੜ੍ਹਾਂ ਵਾਂਗ ਚੰਗੀ ਤਕੜੀ ਮਾਤਰਾ ਸੀ।

ਦੂਜੀ ਗੱਲ ਇਹ ਹੈ ਕਿ ਪਹਿਲੇ ਜੇ ਦਸ ਕੁ ਸਾਲਾਂ ਤਕ ਬੱਚੇ ਕਿਸੇ ਭਾਸ਼ਾ ਨੂੰ ਸ਼ੁੱਧ ਉਚਾਰਣ ਨਾਲ ਨਾ ਸਿਖਣ ਤਾਂ ਉਨ੍ਹਾਂ ਦਾ ਉਚਾਰਣ ਲਿਖਤ ਭਾਸ਼ਾ ਦੇ ਉਚਾਰਣ ਵਾਂਗ ਸ਼ੁੱਧ ਨਹੀਂ ਹੋ ਸਕਦਾ। ਉਚਾਰਣ ਦੇ ਸਾਧਨ ਜੀਭ, ਦੰਦ, ਹੋਠ, ਤਾਲੂ ਤੇ ਗਲਾ ਦਸ ਕੁ ਸਾਲਾਂ ਦੇ ਬਾਅਦ ਕੋਮਲ ਨਹੀਂ ਰਹਿੰਦੇ। ਇਨ੍ਹਾਂ ਵਿਚ ਗਤੀ ਦੀ ਲਚਕ ਨਹੀਂ ਰਹਿੰਦੀ। ਉਹ ਬਰੀਕ ਧੁਨੀਆਂ ਨਹੀਂ ਕੱਢ ਸਕਦੇ। ਸ਼ੁੱਧ ਉਚਾਰਣ ਲਈ ਆਵਾਜ਼ਾਂ ਦੀਆਂ ਬਰੀਕੀਆਂ ਕਈਆਂ ਜੋੜਾਂ ਨਾਲ ਕੱਢਣੀਆਂ ਪੈਂਦੀਆਂ ਹਨ ਪਰ ਲਚਕ ਦੇ ਮਾਰੇ ਜਾਣ ਜਾਂ ਬੋਲਣ ਦੇ ਅੰਗਾਂ ਦੇ ਸਖ਼ਤ ਹੋ ਜਾਣ ਨਾਲ ਕੋਮਲ ਹਰਕਤਾਂ ਦੇ ਕੋਮਲ ਜੋੜਾਂ ਤੋਂ ਨਿਕਲ ਸਕਦੀਆਂ ਬਰੀਕ ਤੇ ਹਲਕੀਆਂ ਆਵਾਜ਼ਾਂ ਨਹੀਂ ਕੱਢੀਆਂ ਜਾ ਸਕਦੀਆਂ। ਪੰਜਾਬ ਦੀ ਵੰਡ ਦੇ ਬਾਅਦ ਉਰਦੂ ਦੀ ਸਿਖਿਆ ਬੰਦ ਹੋਣ ਦੇ ਕਾਰਣ ਨਵਾਂ ਪੂਰ 'ਜ਼', 'ਗ਼', 'ਖ਼' ਤੇ 'ਯ' ਦੀਆਂ ਆਵਾਜ਼ਾਂ ਨਹੀਂ ਕੱਢ ਸਕਦਾ। ਸਗੋਂ ਅੰਗ੍ਰੇਜ਼ੀ ਦੇ 'ਜ਼ੈਡ' ਨੂੰ ਵੀ ਜ਼ੈਡ ਦੀ ਥਾਂ ਤੇ ਨਵੇਂ ਬੱਚੇ ਜੈਡ ਬੋਲਦੇ ਹਨ। ਦੁਆਬੇ ਦੇ ਵਿਦਿਆਰਥੀ ਕਾਲਜ ਵਿਚ ਅੰਗ੍ਰੇਜ਼ੀ ਜੋੜਾਂ ਵਿਚ (V) ਤੇ (W) ਦੀ ਥਾਂ 'ਬ' ਬੋਲਦੇ ਤੇ ਲਿਖਦੇ ਹਨ।

ਬਚਪਨ ਵਿਚ ਸ਼ੁੱਧ ਉਚਾਰਣ ਨਾ ਸਿਖਣ, ਅਰਥਾਤ ਆਵਾਜ਼ਾਂ ਦੇ ਸ਼ੁੱਧ ਕੱਢਣ ਤੇ ਸ਼ੁੱਧ ਜੋੜਨ ਦਾ ਵਲ ਨਾ ਸਿਖਣ ਦੇ ਕਾਰਨ ਬੋਲੀ ਦੀ ਵਰਤੋਂ ਵਿਚ ਅੰਤਰ ਆ ਜਾਂਦੇ ਹਨ। ਭਾਸ਼ਾ

ਦੀ ਅਸਿਖਿਅਤਾ ਭਾਸ਼ਾ ਦੇ ਪਰੀਵਰਤਨ ਦਾ ਇਕ ਵੱਡਾ ਕਾਰਨ ਬਣ ਜਾਂਦਾ ਹੈ। ਵੱਡਾ ਹੋ ਕੇ ਕੋਈ ਭਾਸ਼ਾ ਨੂੰ ਕਿਤਨਾ ਕੁੱਝ ਕਿਉਂ ਨਾ ਪੜ੍ਹ ਲਵੇ ਫੇਰ ਵੀ ਆਵਾਜ਼ਾਂ ਦੇ ਇਕਲੇ ਜਾਂ ਜੁੜੇ ਉਚਾਰਣ ਵਿਚ ਮੁਢਲੀ ਸ਼ੁੱਧਤਾ ਨਹੀਂ ਪ੍ਰਾਪਤ ਕਰ ਸਕਦਾ ।ਇਸ ਕਾਰਨ ਬੋਲੀ ਤੇ ਭਾਸ਼ਾ ਵਿਚ ਅਰਥਾਤ ਆਮ ਲੋਕਾਂ ਦੀ ਬੋਲੀ ਤੇ ਪੜ੍ਹਿਆਂ ਜਾਂ ਵਿਦਵਾਨਾਂ ਦੀ ਬੋਲੀ ਵਿਚ ਕੁੱਝ ਕੁੱਝ ਅੰਤਰ ਅਵੱਸ਼ ਹੁੰਦਾ ਹੈ । ਇਸ ਤਰ੍ਹਾਂ ਲੌਕਿਕ ਜਾਂ ਲੋਕਾਂ ਦੀ ਸੰਸਕ੍ਰਿਤ ਤੇ ਵਿਦਵਾਨਾਂ ਤੇ ਬ੍ਰਾਹਮਣਾਂ ਦੀ ਸੰਸਕ੍ਰਿਤ ਵਿਚ ਅੰਤਰ ਸੁਭਾਵਿਕ ਸੀ। ਅਤੇ ਇਹ ਅੰਤਰ ਸਮੇਂ ਨਾਲ ਵਧਦਾ ਤੇ ਵਧਦਾ ਹੀ ਰਿਹਾ ।

ਜਦ ਬੁੱਧ ਧਰਮ ਦੇ ਪ੍ਰਚਾਰਕ ਅਸ਼ੋਕ ਰਾਸ਼ਟਰ ਦੇ ਧਰਮ ਪ੍ਰਚਾਰ ਵਿਭਾਗ ਦੀ ਅਗਵਾਈ ਵਿਚ ਜਾਂ ਉਸ ਤੋਂ ਕੁਝ ਚਿਰ ਪਹਿਲਾਂ ਭਦਰਾਈ ਗਾਥਾ ਅਨੁਸਾਰ ਸੁਤੰਤਰ ਰੂਪ ਵਿਚ ਵੀ ਪੰਜਾਬ ਵਿਚ ਆਏ ਅਤੇ ਸੰਘ ਦੀਆਂ ਟੋਲੀਆਂ ਬਣਾ ਕੇ ਰਹਿਣ ਲੱਗੇ ਤਾਂ ਉਸ ਸਮੇਂ ਇਥੇ ਇਕ ਲਿਖਾਰੀਆਂ ਤੇ ਵਿਦਵਾਨਾਂ ਦੀ ਸੰਸਕ੍ਰਿਤ ਸੀ, ਦੂਜੀ ਲੋਕਾਂ ਦੀ ਲੌਕਿਕ ਸੰਸਕ੍ਰਿਤ ਸੀ ਅਤੇ ਤੀਜੀ ਅਸਲੀ ਵਸਨੀਕ ਜਾਤੀਆਂ ਦੀ ਆਪਣੀ ਬੋਲੀ ਪਿਸ਼ਾਚੀ ਜਾਂ ਪਿਸ਼ਾਚੀ ਜਿਹੀ ਕੋਈ ਬੋਲੀ ਵੀ ਪ੍ਰਚਲਦਤ ਸੀ । ਇਨਾਂ ਤਿੰਨਾਂ ਦਾ ਇਨ੍ਹਾਂ ਬੋਧੀਆਂ ਤੇ ਅਸਰ ਪਿਆ ਅਤੇ ਤਿੰਨ ਨਵੀਆਂ ਤਬਦੀਲੀਆਂ ਵਾਪਰੀਆਂ।

ਬੁੱਧ ਧਰਮ ਦੇ ਪ੍ਰਚਾਰਕ ਬਿਹਾਰ ਤੇ ਉੱਤਰ ਪ੍ਰਦੇਸ਼ ਦੇ ਰਹਿਣ ਵਾਲੇ ਸਨ। ਇਹ ਉਜੈਨ ਜਾਂ ਗੁਜਰਾਤ ਦੇ ਨਹੀਂ ਸਨ। ਥਰੀ ਗਾਥਾ ਤੋਂ ਇਹ ਪਤਾ ਲੱਗਦਾ ਹੈ ਕਿ ਪੰਜਾਬੀਆਂ ਦੇ ਸਬੰਧ ਹੋਰ ਪ੍ਰਦੇਸ਼ਾਂ ਨਾਲ ਪ੍ਰਾਚੀਨ ਯੁਗਾਂ ਤੋਂ ਚਲਦੇ ਆਏ ਸਨ। ਰਾਮਾਇਣ ਦੱਸਦੀ ਹੈ ਕਿ ਰਾਜਾ ਦਸ਼ਰਥ ਦੀ ਰਾਣੀ ਕੈਕਈ ਪੰਜਾਬਣ ਸੀ ਅਤੇ ਜਦ ਰਾਮ ਨੂੰ ਉਸ ਨੇ ਬਨਬਾਸ ਦਿਵਾਇਆ ਤਦ ਭਰਤ ਆਪਣੇ ਨਾਨਕੇ ਦਵਾਬੇ ਚਜ ਵਲ ਆਇਆ ਹੋਇਆ ਸੀ। ਉਸ ਨੂੰ ਵਾਪਸ ਲੈ ਆਉਣ ਲਈ ਇਕ ਵਿਸ਼ੇਸ਼ ਰੱਥ ਭੇਜਿਆ ਗਿਆ ਸੀ ਜੋ ਇਕ ਸਪਤਾਹ ਵਿਚ ਜਹਲਮ ਜਿਹੇ ਨਗਰ ਪੁਜ ਗਿਆ ਸੀ। ਬੁੱਧ ਦਾ ਸਮਕਾਲੀ ਮਗਧ ਦੇਸ਼ ਦਾ ਰਾਜਾ ਬਿਬੀਸਾਰ ਸੀ। ਉਸ ਦੀ ਇਕ ਅਤੀ ਸੁੰਦਰ ਰਾਣੀ ਪੰਜਾਬਣ ਸੀ ਜਿਸ ਦਾ ਨਾਂ ਖੇਮਾਂ ਸੀ। ਇਹ ਸਿਆਲਕੋਟ ਦੇ ਰਾਜੇ ਦੀ ਕੁਮਾਰੀ ਸੀ ।

ਇਸ ਤਰ੍ਹਾਂ ਉਨ੍ਹਾਂ ਪ੍ਰਚਾਰਕਾਂ ਦੇ ਨਾਵਾਂ ਤੋਂ ਵੀ ਪਤਾ ਲੱਗਦਾ ਹੈ ਕਿ ਉਹ ਬਿਹਾਰ ਜਾਂ ਉਤਰ ਪ੍ਰਦੇਸ਼ ਦੇ ਇਲਾਕਿਆਂ ਦੇ ਵਸਨੀਕ ਸਨ ਜਿਨ੍ਹਾਂ ਦੀ ਆਪਣੀ ਬੋਲੀ ਮਾਗਧੀ ਜਾਂ ਅਰਧ ਮਾਗਧੀ ਸੀ। ਚੂੰਕਿ ਇਹ ਪ੍ਰਚਾਰ ਲਈ ਪੰਜਾਬ ਆਏ ਸਨ ਇਸ ਲਈ ਇਨ੍ਹਾਂ ਨੂੰ ਪੰਜਾਬ ਦੀ ਬੋਲੀ ਅਰਥਾਤ ਸੰਸਕ੍ਰਿਤ ਮਹਾਤਮਾ ਬੁੱਧ ਦੇ ਆਦੇਸ਼ ਅਨੁਸਾਰ ('ਸਕਾਯ ਨਿਰੁਤਿਯਾ') ਥੋੜ੍ਹੀ ਬਹੁਤ ਅਵਸ਼ ਸਿਖਣੀ ਪਈ। ਸੰਸਕ੍ਰਿਤ ਇਨ੍ਹਾਂ ਦੂਜੀ ਭਾਸ਼ਾ ਦੇ ਤੌਰ ਤੇ ਪ੍ਰਚਾਰ ਲਈ ਸੰਸਕ੍ਰਿਤ ਬੋਲਣ ਵਾਲਿਆਂ ਤੋਂ ਹੀ ਸਿਖੀ ਹੋਣੀ ਏ। ਜਦ ਇਹ ਦੁਭਾਸ਼ੀਏ ਬਣ ਕੇ ਪੰਜਾਬ ਵਿਚ ਰਹਿਣ ਲੱਗੇ ਤਾਂ ਕੁੱਝ ਨਵੇਂ ਪਰੀ-ਵਰਤਨ ਹੋਏ। ਇਨ੍ਹਾਂ ਦੁਭਾਸ਼ੀਆਂ ਪ੍ਰਚਾਰਕਾਂ ਦਾ ਸੰਪਰਕ ਤਿਨ ਸ਼੍ਰੇਣੀਆਂ ਨਾਲ ਹੋਇਆ ਹੋਣਾ ਹੈ। ਇਕ ਸੰਸਕ੍ਰਿਤ ਦੇ ਵਿਦਵਾਨਾਂ ਨਾਲ ਵਾਦ-ਵਿਵਾਦ ਲਈ, ਦੂਜਾ ਪ੍ਰਚਾਰ ਲਈ ਲੌਕਿਕ ਸੰਸਕ੍ਰਿਤ

ਬੋਲਣ ਵਾਲੇ ਆਮ ਲੋਕਾਂ ਨਾਲ ਅਤੇ ਤੀਜਾ ਧਰਮ ਪਰੀਵਰਤਨ ਤੇ ਉਧਾਰੇ ਲਈ ਨੀਵੀਆਂ ਜਾਤੀਆਂ ਨਾਲ ਜੋ ਪਰਾਕ੍ਰਿਤ ਬੋਲਦੀਆਂ ਸਨ। ਇਸ ਤਿੰਨ ਪ੍ਰਕਾਰ ਦੇ ਸੰਪਰਕ ਨਾਲ ਤਿਨ ਪਰਿਣਾਮ ਨਿਕਲੇ ਇਕ ਤਾਂ ਬੁੱਧ ਸੰਸਕ੍ਰਿਤ ਦਾ ਉਦਗਾਰ ਹੋਇਆ। ਜਦ ਬੋਧੀ ਸੰਸਕ੍ਰਿਤ ਪੜ੍ਹਕੇ ਵਿਦਵਾਨ ਹੋ ਗਏ ਤਾਂ ਇਨ੍ਹਾਂ ਆਪਣੇ ਧਰਮ ਗੰਥ ਸੰਸਕ੍ਰਿਤ ਵਿਚ ਪਰਤਣੇ ਤੇ ਲਿਖਣੇ ਆਰੰਭ ਕੀਤੇ। ਇਨ੍ਹਾਂ ਦੀ ਸੰਸਕ੍ਰਿਤ ਇਤਨੀ ਸ਼ੁੱਧ ਤਾਂ ਨਹੀਂ ਹੋ ਸਕਦੀ ਸੀ ਜਿਸ ਤਰਾਂ ਕਿ ਸੰਸਕ੍ਰਿਤ ਦੇ ਮੌਲਿਕ ਵਿਦਵਾਨਾਂ ਦੀ ਸੀ। ਕਿਉਂ ਜੋ ਇਨ੍ਹਾਂ ਦਾ ਵੀ ਸੰਸਕ੍ਰਿਤ ਬੋਲਣ ਵਾਲਿਆਂ ਨਾਲ ਸਬੰਧ ਅਧਿਕ ਸੀ ਅਤੇ ਇਨ੍ਹਾਂ ਸਿਖੀ ਵੀ ਲੌਕਿਕ ਸੰਸਕ੍ਰਿਤ। ਫੇਰ ਇਨ੍ਹਾਂ ਪਾਲੀ ਜਾਂ ਮਾਗਧੀ ਜਾਂ ਹੋਰ ਤਰ੍ਹਾਂ ਦੀ ਆਪਣੀ ਧਾਰਮਕ ਸ਼ਬਦਾਵਲੀ ਵੀ ਆਪਣੀ ਸੰਸਕ੍ਰਿਤ ਦੀਆਂ ਰਚਨਾਵਾਂ ਵਿਚ ਪਾ ਦਿੱਤੀ। ਵਿਆਕਰਣ ਵੀ ਇਨ੍ਹਾਂ ਦੀ ਯੋਗਤਾ ਅਨੁਸਾਰ ਉਤਨੀ ਠੀਕ ਜਾਂ ਸ਼ੁਧ ਨਾ ਹੋ ਸਕੀ। ਇਸ ਲਈ ਇਕ ਘਟੀਆ ਪ੍ਰਕਾਰ ਦੀ ਸੰਸਕ੍ਰਿਤ ਇਨ੍ਹਾਂ ਦੀ ਨਵੀਆਂ ਰਚਨਾਵਾਂ ਦਾ ਮਾਧਿਅਮ ਬਣ ਗਈ। ਇਹ ਬੁੱਧ ਸੰਸਕ੍ਰਿਤ ਪੰਜਾਬ ਵਿਚ ਕਾਫ਼ੀ ਦੇਰ ਤਕ ਚਲੀ। ਪੰਜਾਬ ਤੇ ਕਸ਼ਮੀਰ ਵਿਚ ਬੋਧੀ ਸਰਵਸਤੀ ਵਾਦਿਨਾਂ ਨੇ ਸੰਸਕ੍ਰਿਤ ਨੂੰ ਅਪਣਾਇਆ। ਇਨ੍ਹਾਂ ਬੁੱਧ ਬਾਣੀ ਨੂੰ ਸੰਸਕ੍ਰਿਤ ਵਿਚ ਪਰਤਿਆ ਜਿਸ ਕਾਰਣ ਉਨ੍ਹਾਂ ਦੀ ਸੰਸਕ੍ਰਿਤ ਵਿਚ ਮਾਗਧੀ ਦੇ ਸ਼ਬਦ ਤੇ ਮਾਗਧੀ ਦੀ ਵਾਕ ਬਣਤਰ ਵੀ ਘੁਸੜ ਆਈ ਹੈ। ਕੁਝ ਅਸ਼ੁੱਧ ਸੰਸਕ੍ਰਿਤ ਨੁਮਾ ਅੰਸ਼ ਵੀ ਆ ਗਏ ਹਨ।

ਅਨੁਵਾਦਾਂ ਦੇ ਬਾਅਦ ਇਨ੍ਹਾਂ ਬੋਧੀ ਪੰਡਤਾਂ ਨੇ ਸੰਸਕ੍ਰਿਤ ਵਿਚ ਮੌਲਿਕ ਰਚਨਾਵਾਂ ਵੀ ਕੀਤੀਆਂ ਜਿਨ੍ਹਾਂ ਵਿਚ ਕੁੱਝ ਕਹਾਣੀਆਂ ਵੀ ਹਨ ਜੋ 'ਦਿਵਯਾਵਦਾਨ' ਸੰਗ੍ਰਹਿ ਦੇ ਨਾਂ ਤੋਂ ਪ੍ਰਸਿੱਧ ਹਨ। ਇਨ੍ਹਾਂ ਵਿਚ ਪਾਣਿਨੀ ਦੀ ਵਿਆਕਰਣ ਦੇ ਨਿਯਮਾਂ ਤੇ ਪੂਰੀ ਤਰ੍ਹਾਂ ਨਾਲ ਨਹੀਂ ਚਲਿਆ ਗਿਆ। ਸ਼ਬਦਾਵਲੀ ਵਿਚ ਸਥਾਨਿਕ ਤੇ ਲੌਕਿਕ ਅੰਸ਼ ਵੀ ਹਨ। ਇਸ ਤਰ੍ਹਾ ਅਸ਼ਵਘੋਸ਼ ਦੇ ਕਾਵਿ ਵਿਚ ਤੇ ਹੇਤੂ ਵਿਦਿਆ ਦੀਆਂ ਰਚਨਾਵਾਂ ਵਿਚ ਅਜੇਹੇ ਅੰਸ਼ ਵੀ ਹਨ।

ਮਹਾਸੰਘਿਕਾ ਸੰਪ੍ਰਦਾਇ ਦੀ ਸੰਸਕ੍ਰਿਤ ਤਾਂ ਮਿਲ ਗੋਭਾ ਬਣ ਗਈ। ਇਹ ਅੱਧੀ ਸੰਸਕ੍ਰਿਤ ਹੈ ਤੇ ਅੱਧੀ ਪ੍ਰਾਕ੍ਰਿਤ। ਪ੍ਰਾਕ੍ਰਿਤ ਦੇ ਸ਼ਬਦਾਂ ਨੂੰ ਸੰਸਕ੍ਰਿਤ ਦਾ ਰੂਪ ਦੇ ਦਿੱਤਾ ਗਿਆ ਹੈ ਅਤੇ ਪ੍ਰਾਕ੍ਰਿਤ ਦੀ ਵਿਆਕਰਣ ਨੂੰ ਵੀ ਵਿਚੇ ਵਰਤ ਲਿਆ ਗਿਆ ਹੈ। ਇਸ ਮਿਲਗੋਭੇ ਵਿਚ ਸੰਸਕ੍ਰਿਤ ਵਿਚ ਰਚਨਾ ਦਾ ਯਤਨ ਕੀਤਾ ਗਿਆ ਹੈ ਪਰ ਵਿਆਕਰਣ ਵਿਚ ਯੋਗਤਾਬਿਨਾ (ਬਰੋ–61) (ਬਰੋ–61) ਮਾਗਧੀ ਜਾਂ ਅਰਧ ਮਾਗਧੀ ਅਤੇ ਸੰਸਕ੍ਰਿਤ ਦੇ ਸੰਪਰਕ ਦਾ ਦੂਜਾ ਪਰਿਣਾਮ ਇਹ ਨਕਲਿਆ ਕਿ ਜਿਸ ਤਰਾਂ ਬੋਧੀ ਸੰਸਕ੍ਰਿਤ ਵਿਚ ਸਥਾਨਕ, ਲੌਕਿਕ ਅਤੇ ਪ੍ਰਾਕ੍ਰਿਤਕ ਅੰਸ਼ ਆ ਗਏ ਇਸ ਤਰ੍ਹਾਂ ਬੋਧੀਆਂ ਦੀ ਬੋਲਚਾਲ ਤੇ ਪਾਲੀ ਲਿਖਤਾਂ ਵਿਚ ਸੰਸਕ੍ਰਿਤ ਦੇ ਸ਼ਬਦ ਆ ਗਏ ਪਰ ਹੂ ਬਹੂ ਉਸੇ ਤਰ੍ਹਾਂ ਨਹੀਂ ਬਲਕਿ ਬਦਲ ਕੇ।

ਜਦ ਬੋਧੀ ਪ੍ਰਚਾਰਕਾਂ ਨੇ ਲੌਕਿਕ ਸੰਸਕ੍ਰਿਤ ਸਿਖੀ ਤਾਂ ਉਹ ਵੱਡੀ ਆਯੂ ਦੇ ਸਨ। ਉਨ੍ਹਾਂ ਦਾ ਬੋਲੀ–ਆਧਾਰ ( Speech basis) ਆਪਣੇ ਮਾਤ ਭਾਸ਼ਾ ਦਾ ਸੀ ਜੋ ਪੱਕਾ ਹੋ ਚੁੱਕਾ ਸੀ।

ਇਸੇ ਹੀ ਪੱਕੇ ਬੋਲੀ ਆਧਾਰ ਨਾਲ ਉਨ੍ਹਾਂ ਨਵੀਂ ਸੰਸਕ੍ਰਿਤ ਦੀ ਬੋਲੀ ਸਿਖੀ ਅਤੇ ਆਪਣੀਆਂ ਆਵਾਜ਼ਾ ਅਨੁਸਾਰ ਦੂਜੀ ਭਾਸ਼ਾ ਦੀਆਂ ਆਵਾਜ਼ਾ ਨੂੰ ਅਤੇ ਉਨ੍ਹਾ ਦੇ ਜੋੜਾਂ ਨੂੰ ਬਦਲ ਦਿੱਤਾ। ਅਰਥਾਤ ਆਪਣੀ ਬੋਲੀ ਵਿਚ ਸੰਸਕ੍ਰਿਤ ਦੇ ਸ਼ਬਦ ਅਪਣਾਏ ਪਰ ਉਨ੍ਹਾਂ ਨੂੰ ਆਪਣੀ ਬੋਲੀ ਦੇ ਸੁਭਾ ਅਨੁਸਾਰ ਬਦਲ ਦਿੱਤਾ। ਅਜੇਹੇ ਬਦਲੇ ਹੋਏ ਸ਼ਬਦ ਉਨ੍ਹਾਂ ਆਪਣੀ ਲਿਖਤ ਬੋਲੀ ਜਾਂ ਪਾਲੀ ਵਿਚ ਵਰਤੇ ਜਿਸ ਤਰ੍ਹਾਂ ਕਿ ਅੰਗ੍ਰਜ਼ੀ ਦੇ ਸ਼ਬਦ ਬਦਲ ਕੇ ਅਸੀਂ ਪੰਜਾਬੀ ਵਿਚ ਵਰਤਦੇ ਹਾਂ—'ਹਸਪਤਾਲ, ਹੋਟਲ, ਫਟੀਗ, ਟੈਮ, ਸੈਕਲ, ਗਰਾਰੀ, ਪੈਨ, ਤੋਲੀਆ, ਵਾਸਕਟ, ਆਦਿ।

ਬੋਧੀਆਂ ਦੇ ਪੰਜਾਬੀਆਂ ਨਾਲ ਸੰਪਰਕ ਦਾ ਤੀਜਾ ਪਰਣਾਮ ਪੈਸ਼ਾਚੀ ਦਾ ਅੰਸ਼ ਹੈ, ਜੋ ਪਾਲੀ ਤੇ ਪੰਜਾਬੀ ਵਿਚ ਪਾਇਆ ਜਾਂਦਾ ਹੈ। ਪੰਜਾਬੀ ਵਿਚ ਕਈ ਅਜੇਹੇ ਸ਼ਬਦ ਹਨ ਜ ਪਾਲੀ ਵਿਚ ਤਾਂ ਹਨ ਪਰ ਸੰਸਕ੍ਰਿਤ ਵਿਚ ਨਹੀਂ। ਕੁੱਝ ਅਜੇਹੇ ਵੀ ਹਨ ਜੋ ਪਾਲੀ ਵਿਚ ਵੀ ਨਹੀਂ ਤੇ ਜਿਨ੍ਹਾਂ ਦਾ ਹੋਰ ਬੋਲੀਆਂ ਵਿਚ ਅਜੇ ਤਕ ਕੋਈ ਨਿਸ਼ਾਨ ਨਹੀਂ ਲਭਿਆ। ਅਜੇਹੇ ਸ਼ਬਦ ਅਸਲੀ ਵਸਨੀਕਾਂ ਦੀ ਦੇਣ ਲੱਗਦੇ ਹਨ। ਚੂੰਕਿ ਬੋਧੀਆ ਨੇ ਅਸਲੀ ਵਸਨੀਕਾ ਵਿਚ ਵੀ ਆਪਣੇ ਧਰਮ ਦਾ ਪ੍ਰਚਾਰ ਕੀਤਾ ਇਸ ਲਈ ਇਹ ਬੜੀ ਸੁਭਾਵਕ ਗਲ ਹੈ ਕਿ ਪੈਸ਼ਾਚੀ ਦੇ ਕੁੱਝ ਸ਼ਬਦ ਸੰਸਕ੍ਰਿਤ ਵਾਂਗ ਮਾਗਧੀ ਵਿਚ ਆ ਗਏ ਅਤੇ ਮਾਗਧੀ ਜਾਂ ਪਾਲੀ ਦੇ ਪੈਸ਼ਾਚੀ ਵਿਚ ਪ੍ਰਚਲਿਤ ਹੋ ਗਏ। ਜਿਸ ਤਰ੍ਹਾ ਕਿ 'ਪਾਨੀ', 'ਪੱਕਾ', 'ਚਟਨੀ', 'ਕਰੀ (ਕੜ੍ਹੀ) ਆਦਿ ਸ਼ਬਦ ਅੰਗ੍ਰਜ਼ੀ ਵਿਚ ਪ੍ਰਵੇਸ਼ ਕਰ ਗਏ ਹਨ। ਫੇਰ ਜਦ ਬੋਧੀਆਂ ਨੇ ਆਮ ਜਨਤਾ ਦੇ ਬਚਿਆਂ ਨੂੰ ਆਪਣੇ ਵਿਹਾਰਾਂ ਵਿਚ ਪੜ੍ਹਾਣਾ ਸਵੀਕਾਰ ਕਰ ਲਿੱਤਾ ਅਤੇ ਕਈਆ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਵਾਇਆ। ਇਸ ਤਰ੍ਹਾ ਨਵਾਂ ਪੰਜਾਬੀਆਂ ਦਾ ਪੂਰ ਪਾਲੀ ਪੜ੍ਹਨ ਲਗ ਪਿਆ। ਇਨਾਂ ਦੀ ਬੋਲੀ ਵਿਚ ਪਾਲੀ ਦੇ ਸ਼ਬਦ ਆ ਗਏ ਅਤੇ ਉਨ੍ਹਾਂ ਦੇ ਰਾਹੀਂ ਇਹ ਸ਼ਬਦ ਉਸ ਤਲ ਦੇ ਲੋਕਾਂ ਵਿਚ ਫੈਲ ਗਏ।

ਹੁਣ ਇਹ ਵਿਚਾਰ ਪੇਸ਼ ਕੀਤਾ ਜਾ ਸਕਦਾ ਹੈ ਕਿ ਜੋ ਤਬਦੀਲੀਆਂ ਪੰਜਾਬੀ ਵਿਚ ਆਈਆਂ ਦੱਸੀਆਂ ਜਾਂ ਰਹੀਆਂ ਹਨ ਉਹ ਹੋਰ ਪ੍ਰਾਕ੍ਰਿਤਾਂ ਵਿਚ ਵੀ ਆਈਆਂ ਜਾਪਦੀਆਂ ਹਨ। ਤਾਂ ਇਹ ਵੀ ਹੋ ਸਕਦਾ ਹੈ ਕਿ ਪੰਜਾਬੀ ਨੇ ਇਹ ਉਨ੍ਹਾਂ ਤੋਂ ਲੈ ਲਈਆਂ ਹੋਣ। ਪਰ ਇਸਦੇ ਪ੍ਰਤੀ ਸੰਸਕ੍ਰਿਤ—ਪਾਲੀ ਸੰਪਰਕ ਦੀ ਗਵਾਹੀ ਅਤੇ ਬੁੱਧ ਸੰਸਕ੍ਰਿਤ ਵਿਚ ਪਾਲੀ ਦੇ ਅੰਸ਼ ਤੋਂ ਸਪਸ਼ਟ ਹੈ ਕਿ ਪੰਜਾਬ ਵਿਚ ਪਾਲੀ ਸਾਹੀਂ ਹੀ ਸੰਸਕ੍ਰਿਤ ਦੀ ਭੰਨ—ਤਰੋੜ ਆਰੰਭ ਹੋਈ। ਦੂਜੀ ਇਤਿਹਾਸਕ ਗਵਾਹੀ ਤੋਂ ਇਹ ਸਪਸ਼ਟ ਕਰ ਦਿੱਤਾ ਗਿਆ ਹੈ ਕਿ ਸੰਸਕ੍ਰਿਤ ਅਜੇ ਤੀਜੀ ਚੋਥੀ ਸ਼ਤੀ ਵਿਚ ਬੋਲੀ ਹੀ ਜਾ ਰਹੀ ਸੀ ਕਿ ਪਾਲੀ ਦਾ ਇਸ ਨਾਲ ਪੰਜਾਬ ਵਿਚ ਸੰਪਰਕ ਹੋਇਆ। ਇਸ ਵੇਲੇ ਪੰਜਾਬ ਨਾਲ ਸ ਧ ਰੱਖਦੀ ਕੋਈ ਵੀ ਪ੍ਰਾਕਿਰਤ ਪਾਲੀ ਵਾਂਗ ਲਿਖਤ ਜਾ ਸਾਹਿਤਕ ਰੂਪ ਵਿਚ ਵਿਕਸਤ ਨਹੀਂ ਹੋਈ ਸੀ। ਅਰਥਾਤ ਪਾਲੀ ਹੋਰ ਪ੍ਰਾਕਿਰਤਾਂ ਤੋਂ ਵਡੇਰੀ ਹੈ ਅਤੇ ਬੁੱਧ ਧਰਮ ਦੀ ਅਗਵਾਈ ਵਿਚ ਇਸ ਦਾ ਵਿਕਾਸ, ਇਸ ਦੀ ਮਹੱਤਾ ਅਤੇ ਇਸ ਦਾ ਅੰਤਰ—ਦੇਸੀ ਫੈਲਾ ਬਾਕੀ

ਪ੍ਰਾਕ੍ਰਿਤਾ ਨਾਲੋਂ ਪਹਿਲਾਂ ਹੋਇਆ । ਸਗੋਂ ਬਾਕੀਆਂ ਨੇ ਇਸ ਦੀ ਥੋੜੀ ਬਹੁਤ ਨਕਲ ਕੀਤੀ ਹੋਣੀ ਹੈ ਅਤੇ ਇਸ ਦੀਆਂ ਲੀਹਾਂ ਤੇ ਕੁਝ ਹੱਦ ਤਕ ਚਲੀਆਂ ਹੋਣਗੀਆ । ਗੁਣੇ ਵੀ ਇਹ ਵਿਚਾਰ ਰਖਦਾ ਹੈ । ਰਾਜਕੁੰਭ ਜਾਤਕ ਦੀ ਪਾਲੀ ਤੇ ਸੰਸਕ੍ਰਿਤ ਦੀ ਤੁਲਨਾ ਕਰਦੇ ਹੋਏ ਗੁਣੇ ਸਾਹਿਬ ਕਹਿੰਦਾ ਹੈ ਕਿ 'ਦੋਹਾਂ ਭਾਸ਼ਾਵਾਂ ਵਿਚ ਵਿਭਕਤੀਆ ਤੇ ਵਾਕ ਬਣਤਰ ਦੀ ਹੈਰਾਨ ਕਰ ਦੇਣ ਵਾਲੀ ਸਾਂਝ ਹੈ । ਕਿਤੇ ਕਿਤੇ ਮਿਲ ਪੈਂਦੀ ਛੋਹ ਦੇ ਸਿਵਾ ਸੰਸਕ੍ਰਿਤ ਦੇ ਵਿਅੰਜਨ ਪਾਲੀ ਵਿਚ ਅਣ-ਬਦਲੇ ਮਿਲਦੇ ਹਨ । ਪਰ ਬਾਕੀ ਪ੍ਰਾਕ੍ਰਿਤਾਂ ਵਿਚ ਇਸ ਤਰ੍ਹਾਂ ਵਿਅੰਜਨ ਨਹੀਂ ਮਿਲਦੇ। ਉਦਾਹਰਣ ਦੇ ਤੌਰ ਤੇ ਬਾਕੀਆਂ ਪ੍ਰਾਕਿਰਤਾਂ ਵਿਚ ਜੇ ਕੋਈ ਵਿਅਜਨ ਦੋ ਸਵਰਾਂ ਦੇ ਵਿਚ-ਕਾਰ ਆ ਜਾਵੇ ਤਾਂ ਉਸ ਦਾ 'ਅ' ਬਣ ਜਾਂਦਾ ਹੈ। ਅਰਥਾਤ ਉਸ ਦਾ ਲੋਪ ਜਿਹਾ ਹੋ ਜਾਂਦਾ ਹੈ । ਪਾਲੀ ਦੀਆਂ ਧੁਨੀਆਂ ਤੇ ਸ਼ਬਦਾ ਦੇ ਰੂਪਾਂਤਰਾਂ ਤੋਂ ਪਤਾ ਲੱਗਦਾ ਹੈ ਕਿ ਹਰ ਲਿਹਾਜ਼ ਨਾਲ ਪਾਲੀ ਸੰਸਕ੍ਰਿਤ ਦੇ ਅਧਿਕ ਨਿਕਟੀ ਹੈ ਅਤੇ ਬਾਕੀ ਦੀਆਂ ਪ੍ਰਾਕ੍ਰਿਤਾਂ ਤੋਂ ਵਡੇਰੀ ਹੈ।' ਜੇ ਕੋਬੀ ਦੀ ਦੀ ਗਵਾਹੀ ਵੀ ਇਸ ਪੱਖ ਵਿਚ ਜਾਪਦੀ ਹੈ । ਇਸ ਲਈ ਇਹ ਵਿਚਾਰ ਨਿਸ਼ਚੇ ਪੂਰਵਕ ਹੀ ਗੁਣੇ ਨੇ ਪੇਸ਼ ਕੀਤਾ ਹੈ । (8--181, 192, 189) । ਇਸ ਲਈ ਇਹ ਵਿਚਾਰ ਵੀ ਪੇਸ਼ ਕੀਤਾ ਜਾਂਦਾ ਹੈ ਕਿ ਪੰਜਾਬੀ ਬੋਲੀ ਦਾ ਸਬੰਧ ਬਾਕੀਆਂ ਪ੍ਰਾਕ੍ਰਿਤਾਂ ਤੋਂ ਪਾਲੀ ਨਾਲੋਂ ਪਹਿਲਾਂ ਤੇ ਅਧਿਕ ਹੋਇਆ .

**ਪੰਜਾਬੀ ਵਿਚ ਧੁਅਨੀ-ਅੰਤਰ ਤੇ ਰੂਪਾਂਤਰ**

ਨਵੇਂ ਸ਼ਬਦ ਨੂੰ ਆਮ ਤੌਰ ਤੇ ਦੋ ਤਰਾ ਅਪਣਾਇਆ ਜਾਂਦਾ ਹੈ । ਇਕ ਵਿਦਵਾਨਾਂ ਰਾਹੀਂ, ਦੂਜਾ ਜਨਤਾ ਰਾਹੀਂ । ਵਿਦਵਾਨ ਦੁਭਾਸ਼ੀ ਹੁੰਦੇ ਹਨ ਜੋ ਨਵੇਂ ਸ਼ਬਦ ਦਾ ਅਸਲ ਜਾਣਦੇ ਹਨ । ਅਤੇ ਉਸ ਨੂੰ ਅਸਲੀ ਢੰਗ ਨਾਲ ਬੋਲਣ ਦਾ ਯਤਨ ਕਰਦੇ ਹਨ । ਪਰ ਆਮ ਜਨਤਾ ਨਵੇਂ ਸ਼ਬਦ ਦੇ ਅਸਲ ਨੂੰ ਨਹੀਂ ਜਾਣਦੀ, ਅਤੇ ਨਾ ਹੀ ਆਮ ਜਨਤਾ ਉਚਾਰਨ ਵਿਧੀ ਵਿਚ ਇਤਨੀ ਸੁਸਿਖਿਅਤ ਹੁੰਦੀ ਹੈ ਕਿ ਬੋਲਣ ਦੀਆਂ ਬਰੀਕੀਆਂ ਨੂੰ ਕੱਢ ਸਕੇ । ਆਮ ਲੋਕ ਕੇਵਲ ਆਪਣੀ ਹੀ ਬੋਲੀ ਨੂੰ ਜਾਣਦੇ ਹਨ ਅਤੇ ਉਹ ਵੀ ਠੁਲੇ ਤੌਰ ਤੇ । ਉਨ੍ਹਾ ਧੁਅਨੀ ਵਿਗਿਆਨ ਨਹੀਂ ਸਿਖਿਆ ਹੁੰਦਾ । ਇਸ ਲਈ ਉਹ ਸੁਖਾਲੇ ਤੌਰ ਤੇ ਹੀ ਉਸ ਨਵੇਂ ਸ਼ਬਦ ਨੂੰ ਅਪਣਾਉਂਦੇ ਹਨ ਜਾਂ ਕਿਸੇ ਆਪਣੇ ਜਿਹੇ ਸ਼ਬਦ ਵਾਂਗ ਜੋ ਉਸ ਨਵੇਂ ਨਾਲ ਮਿਲਦਾ ਜੁਲਦਾ ਹੈ ਬੋਲਣ ਦਾ ਯਤਨ ਕਰਦੇ ਹਨ । ਅੰਗ੍ਰੇਜ਼ੀ ਦੇ ਨਵੇਂ ਸ਼ਬਦ 'ਸਾਈਕਲ' ਨੂੰ ਉਦਾਹਰਣ ਲਈ ਲਵੋ । ਅੰਗ੍ਰੇਜ਼ੀ ਪੜ੍ਹੇ ਇਸ ਨੂੰ 'ਸਾਈਕਲ' ਕਹਿੰਦੇ ਹਨ ਪਰ ਕੇਵਲ ਪਜਾਬੀ ਬੋਲਣ ਵਾਲੇ ਇਸ ਨੂੰ 'ਸੈਕਲ' ਕਹਿੰਦੇ ਹਨ । ਇਸ ਤਰ੍ਹਾਂ ਅੰਗ੍ਰੇਜ਼ੀ ਦੇ 'ਸਟੂਲ' 'ਸਟੇਸ਼ਨ' ਸ਼ਬਦਾਂ ਨੂੰ ਅੰਗ੍ਰੇਜ਼ੀ ਜਾਨਣ ਵਾਲੇ 'ਸਟੂਲ' ਤੇ 'ਸਟੇਸ਼ਨ' ਪਰ ਨਾ ਜਾਨਣ ਵਾਲੇ ਟੇਸ਼ਣ ਤੇ ਟੂਲ ਕਹਿੰਦੇ ਹਨ । ਇਸ ਤਰ੍ਹਾਂ ਅੰਗ੍ਰੇਜ਼ੀ ਦੇ ਸ਼ਬਦ 'ਅਫ਼ੀਸਰ' ਦੋ ਤਰ੍ਹਾਂ ਬੋਲਿਆ ਜਾਂਦਾ ਹੈ 'ਆਫ਼ੀਸਰ' ਤੇ 'ਅਫਸਰ' । ਇਨ੍ਹਾਂ ਦੋਹਾਂ ਅਪਣਾਏ ਹੋਏ ਰੂਪਾ ਵਿਚੋਂ ਕਈ ਵਾਰ ਇਕ ਪ੍ਰਚਲਤ ਹੋ ਜਾਂਦਾ ਹੈ, ਕਈ ਵਾਰ ਦੂਜਾ

ਅਤੇ ਕਦੇ ਦੋਵੇਂ ਮੁਕਾਬਲੇ ਵਿਚ ਚਲਦੇ ਰਹਿੰਦੇ ਹਨ। ਇਸ ਤਰ੍ਹਾ 'ਟਾਵਲ' ਤੋਂ 'ਤੌਲੀਆ', 'ਬਾਟਲ' ਤੋਂ 'ਬੋਤਲ', 'ਸੈਕਰੇਟਰੀ' ਤੋਂ 'ਸਕੱਤਰ', 'ਟੀਕੋਜ਼ੀ', ਤੋਂ 'ਟਕੋਜ਼ੀ', 'ਟਾਈਮ', ਤੋਂ 'ਏਮ', 'ਬਿਸਕੂਟ' ਤੋਂ 'ਬਿਸਕੁਟ', 'ਹਾਸਪੀਟਲ' ਤੋਂ 'ਹਸਪਤਾਲ', ਆਧਿਕ ਪ੍ਰਚਲਤ ਹਨ।

ਪਰ ਸੌਖੇ ਸ਼ਬਦਾ ਦੇ ਅਪਣਾਨ ਵਿਚ ਕੋਈ ਅੰਤਰ ਨਹੀ ਪੈਂਦਾ ਜਿਸ ਤਰਾ ਕਿ 'ਮੋਟਰ', 'ਬਸ', 'ਕਪ', 'ਵੋਟ', 'ਟਾਈ', 'ਕਾਲਰ' 'ਪੈਂਟ', 'ਬੂਟ' 'ਪੇਪਰ', ਆਦਿ ਦੇ। ਇਹ ਸੌਖੇ ਇਸ ਕਾਰਨ ਹਨ ਕਿ ਇੰਨਾ ਵਿਚ ਕੋਈ ਨਵੀਂ ਆਵਾਜ਼ ਨਹੀਂ। ਦੂਜਾ ਕਾਰਨ ਇਹ ਹੈ ਕਿ ਇਹ ਇਕ– ਸਾਹੇ ਬੋਲੇ ਜਾਂਦੇ ਹਨ ਅਰਥਾਤ ਇਨਾ ਦੇ ਉਲਟ ਔਖੇ ਸ਼ਬਦ ਉਹ ਹਨ ਜਿਨ੍ਹਾਂ ਵਿਚ ਔਖੀਆ ਆਵਾਜ਼ਾ ਹੋਣ ਜਾ ਬਹੁਤ ਵੱਡੇ ਹੋਣ। ਔਖੀਆਂ ਆਵਾਜ਼ਾ ਇਹ ਹਨ। ਇਕ ਜੋ ਸ਼ੁਰੂ ਸ਼ੁਰੂ ਵਿਚ ਬੋਲਣਾ ਆਸਾਨ ਪਰ ਅੰਤ ਜਾ ਵਿਚਕਾਰ ਵਿਚ ਬੋਲਣਾ ਔਖਾ ਹੈ ਜਿਵੇ 'ਤਿਥਿ', 'ਲਿਪਿ', 'ਤੁਲਸਿ, 'ਸਖਿ' 'ਸਮਾਧਿ' ਆਦਿ ਵਿਚ, ਇਸ ਤਰ੍ਹਾ ਦਖਿਨ, ਵਟਿ, ਪੁਰੋਹਿਤ ਵਿਚ। ਛੋਟੇ 'ਉ' ਨੂੰ ਵੀ ਇਸ ਤਰਾ ਬੋਲਣਾ ਕਠਨ ਹੈ। ਜਿਸ ਤਰ੍ਹਾ ਕਿ ਮਾਰੁ, ਸਾਧੁ, ਗੁਰੂ ਤੇ ਆਲੁ ਨੂੰ। ਬਹੁਤ ਲੰਬੇ ਜਾ ਵੱਡੇ ਸ਼ਬਦ ਨੂੰ ਬੋਲਣ ਲਈ ਸਾਹ ਤੇ ਧੀਰਜ ਦੀ ਲੋੜ ਹੈ। ਕਾਲ ਦਾ ਮਰਿਆ ਆਦਮੀ ਤਰੋੜ ਕਰਕੇ ਛੋਟਾ ਕਰਦਿੰਦਾ ਹੈ। ਜਿਸ ਤਰ੍ਹਾ ਕਿ ਛੁਰਿਕਾ, ਨਿਬਤਨ, ਵੰਭਕਾਰ, ਯਾਵਤਕ, ਜਦ ਤਕ ਤਾਵਤਕ-ਤਦ ਤਕ। ਕਈਆ ਸ਼ਬਦਾ ਵਿਚ ਧੁਅਨੀਆ ਦਾ ਸੰਜੋਗ ਵਿਦਵਾਨਾ ਨੂੰ ਵੀ ਔਖਾ ਲੱਗਦਾ ਹੈ ਕਿਉਂਜੋ ਇਹ ਉਨਾ ਦੀ ਨਿਜੀ ਧੁਅਨੀ ਆਦਤ ਤੋਂ ਕੁਝ ਅੰਤਰ ਰੱਖਦਾ ਹੈ। ਜਿਸ ਤਰ੍ਹਾ ਕਿ ਉਹ 'ਨਾਵਿਲ' ਨੂੰ 'ਨਾਵਲ' 'ਪੈਨਸਿਲ' ਨੂੰ 'ਪੈਨਸਲ' 'ਵਾਰਿਸ' ਨੂੰ 'ਵਾਰਸ' 'ਦਾਖ਼ਿਲ' ਨੂੰ 'ਦਾਖ਼ਲ' 'ਸ਼ਾਮਿਲ' ਨੂੰ 'ਸ਼ਾਮਲ' ਬੋਲਦੇ ਤੇ ਲਿਖਦੇ ਹਨ। ਇਕ ਅੰਸ਼ੀ ( Mono-Syllablic ) ਸ਼ਬਦ ਹਨ।

ਪੰਜਾਬੀ ਸੈਂਕੜੇ ਸਾਲਾ ਦੇ ਅਰਸੇ ਵਿਚ ਕੇਵਲ ਬੋਲੀ ਜਾਂਦੀ ਰਹੀ। ਇਸ ਦੇ ਲਿਖਣ ਦਾ ਰਿਵਾਜ ਬਹੁਤ ਪੁਰਾਣਾ ਨਹੀਂ ਜਾਪਦਾ। ਇਸ ਲਈ ਇਸ ਵਿਚ ਨਵੇਂ ਸ਼ਬਦ ਵਿਦਵਾਨਾ ਰਾਹੀਂ ਇਤਨੇ ਨਹੀਂ ਆਏ ਜਿਤਨੇ ਕਿ ਆਮ ਲੋਕਾ ਰਾਹੀਂ। ਪੰਜਾਬੀਆ ਨੇ ਸਮਿਆ ਸਮਿਆ ਵਿਚ ਸੰਸਕ੍ਰਿਤ ਪੜੀ, ਪਾਲੀ ਵੀ ਪੜ੍ਹੀ ਹੈ, ਅਤੇ ਬ੍ਰਿਜ ਜਾ ਸੰਤ ਭਾਖਾ ਵੀ। ਜਿਸ ਤਰ੍ਹਾ ਕਿ ਬਾਅਦ ਵਿਚ ਫ਼ਾਰਸੀ ਅਰਬੀ ਜਾ ਉਰਦੂ ਪੜ੍ਹੀ। ਇਨ੍ਹਾ ਰਾਹੀਂ ਵੀ ਸੰਸਕ੍ਰਿਤ, ਪਾਲੀ, ਬ੍ਰਜ ਜਾ ਸੰਤ ਭਾਖਾ ਦੇ ਅਤੇ ਬਾਅਦ ਵਿਚ ਅਰਬੀ ਤੇ ਫ਼ਾਰਸੀ ਦੇ ਸ਼ਬਦ ਆਮ ਲੋਕਾ ਦੀ ਬੋਲੀ ਵਿਚ ਆ ਗਏ। ਕੁੱਝ ਨਵੇਂ ਸ਼ਬਦ ਅਸਲੀ ਰੂਪ ਵਿਚ ਆਏ ਪਰ ਬਹੁਤ ਸਾਰੇ ਬਦਲ ਕੇ ਆਮ ਬੋਲੀ ਵਿਚ ਦਾਖ਼ਲ ਹੋ ਗਏ।

ਨਿੱਜੀ ਵਿਦਵਾਨਾ ਤੋਂ ਛੁੱਟ ਨਵੇਂ ਸ਼ਬਦ ਵਿਦੇਸ਼ੀ ਲੋਕਾ ਤੋਂ ਵੀ ਪ੍ਰਾਪਤ ਕੀਤੇ ਗਏ ਹੋਣਗੇ, ਜਿਸ ਤਰ੍ਹਾਂ ਕਿ ਸਾਧੂਆ ਤੇ ਸੰਤਾ ਤੋਂ, ਹਾਕਮਾ ਤੇ ਪ੍ਰਚਾਰਕਾ ਤੋਂ, ਅਤੇ ਇਨਾ ਦਿਆ ਬੱਚਿਆਂ ਨਾਲ ਪੰਜਾਬੀ ਬੱਚਿਆ ਦੇ ਮੇਲ਼–ਜੋਲ ਤੋਂ ਵੀ। ਇਸ ਤਰ੍ਹਾਂ ਵੀ ਸ਼ਬਦ ਕੁੱਝ ਹੂ–ਬਹੂ ਅਸਲ ਰੂਪਾ ਵਿਚ ਅਤੇ ਕੁੱਝ ਬਦਲ ਕੇ ਆਮ ਬੋਲੀ ਵਿਚ ਪ੍ਰਚਲਤ ਹੋ ਗਏ।

ਅਗਲੇ ਪੰਨਿਆਂ ਵਿਚ ਦਿੱਤੀਆਂ ਗਈਆਂ ਉਦਾਹਰਣਾਂ ਤੋਂ ਸਪਸ਼ਟ ਹੋ ਜਾਏਗਾ ਕਿ ਪੰਜਾਬੀ ਵਿਚ ਕੁੱਝ ਸ਼ਬਦ ਸਿੱਧੇ ਸੰਸਕ੍ਰਿਤ ਤੋਂ ਆਏ ਹਨ ਅਤੇ ਕੁਝ ਪਾਲੀ ਰਾਹੀਂ । ਇਹ ਦੋ ਪ੍ਰਕਾਰ ਦੇ ਸ਼ਬਦ ਮੌਲਿਕ ਰੂਪ ਵਿਚ ਵੀ ਆਏ ਹਨ, ਕੁੱਝ ਆਪੇ ਬਦਲ ਕੇ, ਕੁੱਝ, ਪਾਲੀ ਰੂਪ ਵਿਚ ਅਤੇ ਕਈ ਪਾਲੀ ਰੂਪ ਤੋਂ ਵੀ ਬਦਲ ਕੇ ਮਿਲਦੇ ਹਨ। ਇਨਾਂ ਤੋਂ ਛੁੱਟ ਕੁਝ ਅਜੇਹੇ ਵੀ ਹਨ ਜੋ ਨਾ ਸੰਸਕ੍ਰਿਤ ਦੇ ਹਨ ਅਤੇ ਨਾ ਪਾਲੀ ਦੇ, ਜਿਵੇਂ ਕਿ 'ਤੋਤਾ', 'ਚਿੱਟਾ', 'ਚਿਮਟਾ', 'ਫੂਕਣੀ', 'ਕੰਡੇਰ', 'ਝੋਨਾ', ਨਿਜੀ ਘਾੜਤ ਦੇ ਜਾਪਦੇ ਹਨ । ਅਜੇਹੇ ਸਾਰੇ ਨਮੂਨੇ ਮਿਲ ਪੈਣਗੇ ।

ਆਮ ਲੋਕ ਨਾ ਕੇਵਲ 'ਿ' ਤੇ 'ਉ' ਨੂੰ ਪਰੰਤੂ ਪੈਰਾਂ ਵਿੱਚ ਪਏ 'ਰ' ਨੂੰ, ਅਤੇ '਋' ਨੂੰ ਬੋਲਣ ਵਿੱਚ ਔਖਾ ਮਹਿਸੂਸ ਕਰਦੇ ਹਨ । ਇਨ੍ਹਾਂ ਤੋਂ ਛੁੱਟ ਕਈਆਂ ਵਿਅੰਜਨਾਂ ਨੂੰ ਵੀ ਔਖਾ ਮਹਿਸੂਸ ਕਰਦੇ ਹਨ। ਜਿਸ ਤਰ੍ਹਾਂ ਕਿ 'श' ਤੇ 'ष' ਦੇ ਅੰਤਰ ਨੂੰ ਅਤੇ 'ਯ' 'ਨ' 'ੜ' (ਜੋ ਸੰਸ ਕ੍ਰਿਤ ਵਿੱਚ ਨਹੀਂ), ਡ ਨੂੰ। ਫੇਰ ਕਈ ਅੱਖਰਾਂ ਦੇ ਜੋੜ ਵੀ ਬੋਲਣ ਵਿੱਚ ਔਖੇ ਲੱਗਦੇ ਰਹੇ ਹਨ, ਜਿਸ ਤਰ੍ਹਾਂ ਕਿ ਕਸ਼, ਸਤ, ਸ਼ਟ, ਦਯ, ਧਯ, ਆਦਿ। ਤਬਦੀਲੀ ਦੇ ਇਕ ਉਦਾਹਰਣ ਦੀ ਵਿਆਖਿਆ ਇਸ ਤਰ੍ਹਾਂ ਹੈ ਕਿ ਪੰਜਾਬੀ ਵਿੱਚ 'ਆਦੇਸ' ਨੂੰ 'ਆਦੇਸ' ਬੋਲਿਆ ਜਾਂਦਾ ਹੈ ਅਤੇ 'ਆਦੇਸ਼' ਵੀ। 'ਆਦੇਸ਼' ਪਾਲੀ ਵੱਲੋਂ ਆਇਆ ਹੈ ਕਿਉਂ ਜੁ ਪਾਲੀ ਵਿੱਚ ਨਾ 'श' ਹੈ ਨਾ 'ष' । ਪਰ 'ਆਦੇਸ਼ ਸਿੱਧਾ ਵਿਦਵਾਨਾਂ ਰਾਹੀਂ ਲਿਖਤ ਵਿੱਚ ਆਇਆ ਜਾਪਦਾ ਹੈ । ਜਿਸ ਵਿੱਚੋਂ ਹਿੰਦੀ ਜਾਂ ਸੰਸਕ੍ਰਿਤ ਦਾ ਪ੍ਰਭਾਵ ਪਿਆ ਜਾਪਦਾ ਹੈ । ਇਸ ਤਰ੍ਹਾਂ 'ਸ਼ਾਤ' ਸ਼ਬਦ ਪਾਲੀ ਰਾਹੀਂ 'ਸੰਤ' ਬਣ ਗਿਆ ਹੈ ਅਤੇ 'ਸ਼ਾਂਤੀ' 'ਸੰਤੀ। ਪਰ 'ਸ਼ਾਂਤ' ਤੇ 'ਸ਼ਾਂਤੀ' ਆਪਣੀਆਂ ਅਸਲੀ ਆਵਾਜ਼ਾਂ ਵਿੱਚ ਵੀ ਉਸੇ ਤਰ੍ਹਾਂ ਸਥਿਰ ਹਨ । ਇਸ ਸ਼੍ਰੇਣੀ ਵਿੱਚ ਹੋਰ ਸ਼ਬਦ ; ਉਪਦੇਸ਼, ਕੁਸਲ, ਕਲਸ, ਕਾਂਸੀ, ਕੇਸ, ਦੇਸ, ਦੋਸ, ਨਾਸ, ਪਸ਼ੂ, ਭਾਸਾ, ਸਲੋਕ, (ਧਰਮ) ਸਾਲਾ, ਸ਼ਿਖਰ, ਸਿਵ, ਸਿਖ, ਸੀਤ, ਸੀਤਲ, ਸ਼ਚ, ਸਸੀ, ਸੋਧ, ਸਰਣ, ਸੋਭਾ, ਸੰਕਾ, ਰੋਸ, ਵਸ, ਵਿਸ, ਵੇਸ, ਸਣ, ਸੁਧ ਸੂਲ, ਸੂਲੀ, ਸਸ, ਸਾਂਵਕ, ਆਦਿ ਹਨ। ਇਨ੍ਹਾ ਵਿੱਚੋਂ ਦੋ ਸ਼ਬਦ ਵਧੇਰੇ ਧਿਆਨ ਯੋਗ ਹਨ। ਇਕ 'ਸ਼ਿਸ਼ਯ' ( शिष) ਤੇ ਦੂਜਾ ਸ਼ਿਸ਼ (शिश) ਹੈ। 'ਸ਼ਿਸ਼ਯ' ਦਾ ਅਰਥ 'ਚੇਲਾ' ਹੈ ਅਤੇ ਸ਼ਿਸ਼ ਦਾ ਅਰਥ ਹੈ ਬੱਚਾ। 'ਸ਼ਿਸ਼ਿਯ' ਤੋਂ 'ਸ਼ਿਸ਼' ਬਣਿਆ ਜਿਸ ਦਾ ਅਰਥ ਹੈ 'ਸਿਖਾਇਆ ਗਿਆ। ਇਹ ਤਿੰਨੇ ਪਾਲੀ ਵਿੱਚ ਬਣ ਗਏ । 'ਸਿਸ', 'ਸਿਖਾ' (ਸਿਖਣ)' ਤੇ ਸੁਸੁ । ਪੰਜਾਬੀ ਵਿੱਚ 'ਸਿਸ' 'ਸਿਖ' (ਸਿਖਣ) ਤੇ 'ਸੀਸ' ਹੋ ਗਏ। ਚੂੰਕਿ ਇਨ੍ਹਾਂ ਵਿੱਚ 'ਸ' ਦੇ ਦੋ ਭੇਦ ਹਨ, ਅਤੇ ਸੰਯੁਕਤ 'ਸ਼ਯ' ਤੇ 'ਸ਼ਟ' ਹਨ ਇਸ ਲਈ ਇਨ੍ਹਾਂ ਦੇ ਬੋਲਣ ਵਿੱਚ ਅੰਤਰ ਆ ਗਏ ਹਨ ।

ਦੂਜਾ ਉਦਾਹਰਣ ਸੰਸਕ੍ਰਿਤ ਵਿਚ ਉਪਰ ਪਏ 'ਰ' ਦਾ ਲਵੋ। ਪਾਲੀ ਤੇ ਪੰਜਾਬੀ ਵਿੱਚ ਇਹ ਲੋਪ ਹੋ ਜਾਦਾ ਹੈ । ਪੰਜਾਬੀ ਵਿੱਚ ਅਜੇਹੇ ਸ਼ਬਦ ਹਨ, ਜਿਨ੍ਹਾਂ ਵਿੱਚ ਉਪਰ ਦਾ 'ਰ' ਥਲੇ ਆਉਣ ਦੀ ਥਾਂ ਤੇ ਲੋਪ ਹੋ ਗਿਆ ਹੈ ਜਿਸ ਤਰ੍ਹਾਂ ਕਿ ਅਰਕ ਤੋਂ ਅਕ, ਅਰਘ–ਅਘ, ਅਰਧ–ਅੱਧ, ਕਰਪੂਰ–ਕਪੂਰ, ਕਰਣ–ਕਨ, ਕਰਮ–ਕਮ, ਕਰਪਾਸ–ਕਪਾਸ, ਸਰਪ–ਸਪ

ਨਿਰਗੁਣ—ਨਿਗੁਣ, ਨਿਰਗਤ-ਨਿਗਰ, ਚਰਮਣ-ਚੰਮ, ਮਰਮਨ-ਮੰਸ (ੱ), ਨਿਰਮਾਣ-ਨਿਮਾਣ,(ੱ) ਪਰਣ—ਪਨ(ੱ), ਸਵਰਣ—ਸੋਨਾ ਆਦਿ ।

ਪਾਲੀ ਤੇ ਸੰਸਕ੍ਰਿਤ ਦੀਆਂ ਧੁਅਨੀਆਂ ਦੀ ਚਰਚਾ ਕਰਦੇ ਹੋਏ ਗੁਣੇ ਕਹਿੰਦਾ ਹੈ ਕਿ ਪਾਲੀ ਵਿਚ ਸਿਵਾਏ ਚਾਰ ਸੁਅਰਾਂ ਦੇ ਬਾਕੀ ਸਾਰੇ ਸਾਂਝੇ ਹਨ । ਇਹ ਚਾਰ ਛੋਟਾ 'ਜਦ' 'ਲ੍ਰ' '੍ਹ' ਤੇ 'ਔ' ਹਨ । ਪੰਜਾਬੀ ਵਿੱਚ '਋' ਨਹੀਂ ਹੈ । 'ਲ੍ਰ' ਤਾਂ ਵੈਸੇ ਹੀ ਬਾਕੀਆਂ ਵਿੱਚੋ ਉਡ ਗਈ ਹੈ । 'ੈ' 'ਤੇ' 'ੌ' ਆਵਾਜ਼ਾਂ ਲਹਿੰਦੀ ਤੇ ਪਸ਼ਤੋ ਵਿੱਚ ਅਤੇ ਪੋਠੋਹਾਰੀ ਵਿੱਚ ਵੀ ਬਾਕੀਆਂ ਤੋਂ ਘੱਟ ਲਭਦੀਆਂ ਹਨ । ਰੌਚਕਤਾ ਦੀ ਗੱਲ ਇਹ ਹੈ ਕਿ ਮਾਝੀ, ਮਲਵਈ, ਜਾਂ ਦੁਆਬੀ ਵਿਚ ਦਲੀਆਂ ਸ਼ਬਦ ਵਿਚ 'ੈ' ਹੈ ਪਰ ਲਹਿੰਦੀ 'ੈ' ਪੋਠੋਹਾਰੀ ਤੇ ਪਸ਼ਤੋ ਵਿਚ ਉਸ ਦੀ ਥਾਂ ਤੇ 'ੇ' ਹੈ ਅਤੇ ਇਸ ਤਰ੍ਹਾਂ 'ੌ' ਦੀ ਥਾਂ ਤੇ 'ੋ' ਹੈ ਜਿਸ ਤਰ੍ਹਾਂ ਕਿ ਪੈਰ—ਪੇਰ ਲੈਣ-ਲੇਣ, ਬੈਂਤ-ਬੇਂਤ, ਮੈਲਾ-ਮੇਲਾ, ਟੈਮ-ਟੇਮ, ਮੈਨੂੰ-ਮੇਨੂੰ, ਵੈਰੀ-ਵੇਰੀ ਅਤੇ ਕੌਣ-ਕੋਣ, ਕੌਮ-ਕੋਮ, ਨੌਕਰ-ਨੋਕਰ, ਚੌਕ-ਚੋਕ, ਚੌਦਾਂਹ-ਚੋਦਾਹ, ਰੌਣਕ-ਰੋਣਕ, ਸੌ-ਸੋ, ਰੌਲਾ ਰੋਲਾ ਦੁਆਬੀ ਵਿੱਚ ਦਲੀਆ ਸ਼ਬਦਾਂ ਵਿੱਚ 'ੈ' ਹੈ ਪਰ ਲਹਿਦੀ, 'ੈ' ਪੋਠੋਹਾਰੀ ਤੇ ਪਸ਼ਤੋ ਵਿੱਚ ਉਸ ਦੀ ਥਾਂ ਤੇ 'ੇ' ਹੈ ਅਤੇ ਇਸ ਤਰਾਂ 'ੌ' ਦੀ ਥਾਂ ਤੇ 'ੋ' ਹੈ ਜਿਸ ਤਰ੍ਹਾਂ ਕਿ ਪੈਰ—ਪੇਰ, ਰੌਲਾ ਰੌਸ਼ਨ—ਰੋਸ਼ਨ, ਪੌਂਡ-ਪੋਂਡ, ਆਦਿ ।

ਪਾਲੀ ਵਿੱਚ ਦੂਈ—ਵਚਨ ਨਹੀਂ ਹੈ ਪਰ 'ਦਵਿ' ਸ਼ਬਦ ਹੈ ਜੋ ਸੰਸਕ੍ਰਿਤ ਦੇ 'ਦਿ' ਨਾਲ ਸਮਾਨਤਾ ਰੱਖਦਾ ਹੈ ਅਤੇ ਜਿਸ ਦਾ ਪੰਜਾਬੀ ਰੂਪ 'ਦੋ' ਹੈ ਅਤੇ ਲਹਿੰਦੀ 'ਡ੍ਰ' ਦੂਜੇ ਸ਼ਬਦ ਦੂਕਾ ਦੂਕੀ ਦੁਅਦੇ ਹਨ ।

ਪਾਲੀ ਵਿੱਚ ਸ਼ ਤੇ ਧ ਨਹੀਂ ਹਨ । ਕੇਵਲ 'ਸ' ਹੀ ਹੈ । ਸੰਸਕ੍ਰਿਤ ਤੇ ਸ਼ਬਦਾਂ ਨੂੰ ਜਿਨ੍ਹਾਂ ਵਿੱਚ ਸ਼ ਜਾਂ ਥ ਹੈ, ਪਾਲੀ ਵਿੱਚ 'ਸ' ਹੋ ਜਾਂਦਾ ਹੈ ਅਤੇ ਇਸ ਸਕਾਰ ਰੂਪ ਵਿੱਚ ਉਹ ਉਧਾਰੀ ਸ਼ਬਦ ਪੰਜਾਬੀ ਵਿੱਚ ਵਿਦਮਾਨ ਹਨ । ਇਨ੍ਹਾਂ ਦੇ ਉਦਾਹਰਨ ਉਪਰ ਦਿੱਤੇ ਜਾ ਚੁੱਕੇ ਹਨ। ਪਰ ਪੰਜਾਬੀ ਵਿੱਚ ਇਕ 'ਸ਼' ਹੈ ਜੋ ਆਮ ਤੌਰ ਤੇ ਦੰਦਾਂ ਵਿੱਚੋਂ ਹੀ ਨਿਕਲਦਾ ਹੈ ਪਾਲੀ ਤੇ ਪੰਜਾਬੀ ਵਿੱਚ ਸੰਸਕ੍ਰਿਤ ਦੀਆਂ ਵਿਸਰਗਾਂ (:) ਦਾ ਪ੍ਰਯੋਗ ਨਹੀਂ ਹੁੰਦਾ । ਪੰਜਾਬੀ ਵਿੱਚ ਤਾਂ ਇਹਦਾ ਬਿਲਕੁਲ ਹੀ ਲੋਪ ਹੋਇਆ ਜਾਪਦਾ ਹੈ । ਪਾਲੀ ਵਿੱਚ ਅਕਸਰ ਲੋਪ ਹੋ ਜਾਂਦਾ ਹੈ ਪਰ ਕਿਤੇ ਕਿਤੇ 'ੳ' ਵਿੱਚ ਵੀ ਵਿਸਰਗਾਂ ਬਦਲ ਜਾਂਦੀਆਂ ਹਨ । ਸੰਸਕ੍ਰਿਤ ਤੇ ਪਾਲੀ ਦਾ 'ਯ' ਪੰਜਾਬੀ ਵਿੱਚ ਬਦਲ ਜਾਂਦਾ ਹੈ। ਅਰੰਭ ਵਿੱਚ ਇਹ (ਜ) ਹੋ ਜਾਂਦਾ ਹੈ ਜਿਵੇਂ ਕਿ ਜਗ, ਜਤਨ, ਜਤੀ, ਜਮ, ਜਸ, ਜਸਵੰਤ, ਜੋ ਜਾਚਕ, ਜਾਤ, ਜਾਤਰਾ, ਜਾਂਦੀ, ਜਾਸੀ, ਜਾਣਾ, ਜਿਤਨੇ, ਜੁਧ, ਜੁਤਾ, ਜਦ, ਜੁਗ, ਜੋਧ, ਜੋਧਾ, ਜੋਗ, ਜੋਬਨ, ਜੱਦ, ਜੇ ਜਿੱਥੇ, ਜੰਤਰ, ਆਰਜਾ, ਕਾਰਜ, ਸੇਜ, ਸੰਜੋਗ, ਸੂਰਜ, ਸਿਝ, ਆਦਿ ।

ਪਰ ਜਿੱਥੇ 'ਯ' ਕਿਸੇ ਨਾਲ ਮਿਲ ਕੇ ਛੋਟਾ ਸੰਯੁਕਤ ਅੱਖਰ ਬਣ ਜਾਵੇ ਤਾਂ ਪੰਜਾਬੀ ਵਿੱਚ ਉਹ ਵਿਅੰਜਨਾਂ ਦੀ ਥਾਂ ਤੇ ਇਅ ਦੁਗਨਾ ਸੁਅਰ ਬਣ ਜਾਂਦਾ ਹੈ । ਜਿਵੇਂ ਕਿ ਕਲਿਆਣ, ਦਿਆ, ਦਾਇਕ, ਦੁਤਿਆ, ਨਾਇਕ, ਭਿਆਨਕ, ਵਿਆਪਕ, ਵਿਆਕਰਣ, ਵਿਅੰਜਨ, ਵਿਅਸਨ, ਸਹਾਇਕ, ਰੁਪਿਆ ।

ਪਰ ਕਈਆਂ ਸ਼ਬਦਾਂ ਦੇ ਅੰਤ ਵਿਚ 'ਯ' ਆਵਾਜ਼ 'ੇ' 'ੈ' 'ਾ' ਵਿਚ ਬਦਲ ਜਾਂਦੀ ਹੈ । ਜਿਵੇਂ ਕਿ, ਜੈ ਵਿਜੈ, ਨੈਨ, ਭੈ, ਹਿਰਦੈ, ਰਿਦੈ, ਸੇਜ, ਸਸਾ ।

# ਪ੍ਰਾਕ੍ਰਿਤ ਅਤੇ ਪੰਜਾਬੀ

ਪ੍ਰੋ. ਓਮ ਪ੍ਰਕਾਸ਼ ਕਾਹੋਲ

ਉੱਤਰੀ ਭਾਰਤ ਦੀਆਂ ਭਾਸ਼ਾਵਾਂ ਹਿੰਦੀ, ਪੰਜਾਬੀ, ਬੰਗਾਲੀ, ਮਰਾਠੀ ਆਦਿ ਦੇ ਪਿਛਲੇ ਸਮਿਆਂ ਦੇ ਨਮੂਨੇ ਇਕਠੇ ਕੀਤੇ ਜਾਣ ਤਾਂ ਪਤਾ ਚਲਦਾ ਹੈ ਕਿ ਜਿਉਂ-ਜਿਉਂ ਅਸੀਂ ਪਿਛਾਂਹ ਜਾਈਏ, ਤਿਉਂ ਤਿਉਂ ਕੋਈ ਵੀਹ–ਪੰਝੀ, ਭਾਸ਼ਾਵਾਂ ਵਿੱਚੋਂ ਕੇਵਲ ਦਸ–ਬਾਰਾਂ ਰਹਿ ਜਾਂਦੀਆਂ ਹਨ । ਬਾਕੀ ਨਾਲ–ਨਾਲ ਦੀਆਂ ਵਿੱਚ ਖਪਤ ਹੋ ਜਾਂਦੀਆਂ ਹਨ । ਇਨ੍ਹਾਂ ਨੂੰ 'ਅਪਭ੍ਰੰਸ਼' ਆਖਦੇ ਹਨ । ਹੋਰ ਪਿਛਾਂਹ ਜਾਈਏ ਤਾਂ ਵੀ ਪੰਜ–ਛੇ ਸਮੂਹਾਂ ਵਿੱਚ ਬਟ ਕੇ ਰਹਿ ਜਾਂਦੀਆਂ ਹਨ । ਇਹ ਜਿਹੜੀਆਂ ਪੰਜ ਛੇ ਭਾਸ਼ਾਵਾਂ, ਜਿਨ੍ਹਾਂ ਤੋਂ ਅਪਭ੍ਰੰਸ਼ ਅਤੇ ਬਾਅਦ ਵਿੱਚ ਆਧੁਨਿਕ ਭਾਸ਼ਾਵਾਂ ਦਾ ਨਿਕਾਸ ਹੋਇਆ , 'ਪ੍ਰਾਕ੍ਰਿਤ' ਕਹਾਉਂਦੀਆਂ ਹਨ। ਇਨ੍ਹਾਂ ਦਾ ਕਾਲ ਈਸਾ ਦੇ ਪੰਜ ਸੌ ਸਾਲ ਪਹਿਲੇ ਤੋਂ ਲੈ ਕੇ ਕੋਈ ਪੰਜ-ਛੇ ਸੌ ਸਾਲ ਬਾਅਦ ਤਕ ਦਾ ਕਿਹਾ ਜਾ ਸਕਦਾ ਹੈ ।

ਪ੍ਰਾਕ੍ਰਿਤਾਂ ਕਈ ਸਨ। ਮੋਟੀ ਤ੍ਰਾਂ ਇੰਞ ਸਮਝੋ ਕਿ ਪੂਰਵ ਦੀ ਪ੍ਰਾਕ੍ਰਿਤ 'ਮਾਗਧੀ' ਉੱਤਰ ਦੀ ਪੈਸ਼ਾਚੀ ਦੱਖਣ–ਪੱਛਮ ਦੀ ਮਹਾਰਾਸ਼ਟਰੀ ਅਤੇ ਵਿਚਕਾਰ ਦੇ ਭਾਗ ਦੀ ਸ਼ੌਰਸੈਨੀ ਸੀ। ਇਨ੍ਹਾਂ ਤੋਂ ਹੀ ਬੰਗਾਲੀ, ਪੰਜਾਬੀ, ਮਰਾਠੀ, ਆਦਿ ਨੇ ਜਨਮ ਲਿਆ। ਕਾਲੀਦਾਸ ਆਦਿ ਕਵੀਆਂ ਦੇ ਨਾਟਕਾਂ ਵਿੱਚ ਪੜ੍ਹੇ ਲਿਖੇ ਆਦਮੀ ਸਭ ਸੰਸਕ੍ਰਿਤ ਬੋਲਦੇ ਦਿਖਾਏ ਗਏ ਹਨ, ਪਰ ਇਸਤ੍ਰੀਆਂ, ਘਟੀਆ ਕਰਮਚਾਰੀਆਂ ਤੇ ਸੂਦ੍ਰਾਂ ਦੇ ਮੂੰਹੋਂ ਪ੍ਰਾਕ੍ਰਿਤ ਅਖਵਾਈ ਗਈ ਹੈ। ਵੈਸੇ ਹਰ ਇਕ ਪ੍ਰਾਕ੍ਰਿਤ ਦਾ ਆਪਣਾ–ਆਪਣਾ ਵੱਖਰਾ ਪ੍ਰਦੇਸ਼ ਸੀ, ਪਰ ਸਾਹਿਤਕ ਗ੍ਰੰਥਾਂ ਵਿੱਚ ਦੋ-ਦੋ ਤਿੰਨ-ਤਿੰਨ ਪ੍ਰਾਕ੍ਰਿਤਾਂ ਦਾ ਪ੍ਰਯੋਗ ਇਕੋ ਲੇਖਕ–ਦੁਆਰਾ ਕੀਤਾ ਮਿਲਦਾ ਹੈ। ਆਮ ਤੌਰ ਤੇ, ਕਵਿਤਾਵਾਂ ਤੇ ਗੀਤ ਆਦਿ ਮਹਾਰਾਸ਼ਟਰੀ ਪ੍ਰਾਕ੍ਰਿਤ ਵਿੱਚ ਹੁੰਦੇ ਹਨ, ਬੋਲ ਚਾਲ ਦੀ ਭਾਸ਼ਾ ਅਧਿਕਤਰ ਸ਼ੌਰਸੈਨੀ ਹੈ ਅਤੇ ਸਮਾਜ ਦੇ ਹੇਠਲੇ ਵਰਗ ਦੇ ਲੋਕਾਂ ਦੀ ਬੋਲੀ ਮਾਗਧੀ ਹੈ। ਇਨ੍ਹਾਂ ਪ੍ਰਾਕ੍ਰਿਤਾਂ ਦਾ ਆਪਸੀ ਭੇਦ ਥੋੜਾ ਹੀ ਹੈ ਜਿਵੇਂ ਇਕ ਭਾਸ਼ਾ ਦੀਆਂ ਭਿੰਨ-ਭਿੰਨ ਭਾਸ਼ਾਵਾਂ ਦਾ ਹੋਵੇ ਅਤੇ ਉਨ੍ਹਾਂ ਦੇ ਬੋਲਣ ਵਾਲੇ ਇਕ ਦੂਸਰੇ ਨੂੰ ਆਸਾਨੀ ਨਾਲ ਸਮਝ ਲੈਂਦੇ ਹੋਣ ।

ਇਨਾਂ ਪ੍ਰਾਕ੍ਰਿਤਾਂ ਦੀ ਸੰਸਕ੍ਰਿਤ ਨਾਲ ਤੁਲਨਾ ਕਰਨ ਤੋਂ ਪਤਾ ਚਲਦਾ ਹੈ ਕਿ ਅੱਜ ਤੋਂ ਡੇਢ ਹਜ਼ਾਰ ਤੋਂ ਢਈ ਹਜ਼ਾਰ ਸਾਲ ਪਹਿਲੇ ਦੇ ਸਮੇਂ ਵਿੱਚ ਸੰਸਕ੍ਰਿਤ ਇਕ ਪ੍ਰਕਾਰ ਦੀ ਰਾਸ਼ਟਰ ਭਾਸ਼ਾ ਸੀ; ਲੋਕ ਇਸ ਨੂੰ ਬੋਲਦੇ ਨਹੀਂ ਸਨ ਪਰ ਸਮਝ ਲੈਂਦੇ ਸਨ। ਪ੍ਰਾਕ੍ਰਿਤਾਂ ਉਸ ਵੇਲੇ ਦੀਆਂ ਪ੍ਰਾਂਤਕ ਜਾਂ 'ਲੋਕਲ', ਭਾਸ਼ਾਵਾਂ ਸਨ । ਸਾਹਿਤ ਵਿੱਚ ਦੋਵੇਂ ਚਲਦੀਆਂ ਸਨ,ਸੰਸਕ੍ਰਿਤ ਵੀ ਤੇ ਪ੍ਰਾਕ੍ਰਿਤ ਵੀ। ਪਰਾਣੀ ਤੋਂ ਪਰਾਣੀ ਪ੍ਰਾਕ੍ਰਿਤ, ਜਿਸ ਦੇ ਨਮੂਨੇ ਮਹਾਰਾਜਾ ਅਸ਼ੋਕ ਦੀਆਂ ਧਰਮ ਲਿਪਿਆਂ ਤੋਂ

ਅਤੇ ਬੁੱਧ-ਮਤ ਤੇ ਧਰਮ ਗ੍ਰੰਥਾਂ ਤੋਂ ਮਿਲਦੇ ਹਨ 'ਪਾਲੀ' ਕਹਾਉਂਦੀਆਂ ਹਨ। ਭਿੰਨ ਭਿੰਨ ਪ੍ਰਾਕ੍ਰਿਤਾਂ ਦੇ ਨਮੂਨਿਆਂ ਦੀ ਤੁਲਨਾ ਕੀਤੀ ਜਾਵੇ, ਤਾਂ ਜਿਉਂ ਜਿਉਂ ਉਹ ਪੁਰਾਣੀਆਂ ਹੁੰਦੀਆਂ ਹਨ, ਤਿਉਂ ਤਿਉਂ ਉਨ੍ਹਾਂ ਦਾ ਆਪਸੀ ਭੇਦ ਘਟਦਾ ਪ੍ਰਤੀਤ ਹੁੰਦਾ ਹੈ ਅਤੇ ਉਹ ਸਭ ਸੰਸਕ੍ਰਿਤ ਦੇ ਨੇੜੇ ਪੁਜਦੀਆਂ ਜਾਪਦੀਆਂ ਹਨ। ਕੀ ਸਭ ਪ੍ਰਾਕ੍ਰਿਤਾਂ ਸੰਸਕ੍ਰਿਤ ਤੋਂ ਵਿਗੜ ਕੇ ਬਣੀਆਂ ਹਨ, ਜਾਂ ਇਨ੍ਹਾਂ ਨੂੰ ਕ੍ਰਿਤ੍ਰਿਮ ਰੂਪ ਨਾਲ ਸਵਾਰ ਕੇ ਸੰਸਕ੍ਰਿਤ ਦੀ ਰਚਨਾ ਕੀਤੀ ਗਈ, ਜਾਂ ਫੇਰ ਇਨ੍ਹਾਂ ਸਾਰੀਆਂ ਦਾ ਮੁੱਢ ਕੋਈ ਹੋਰ ਭਾਸ਼ਾ ਸੀ, ਜਿਸ ਨੂੰ ਸੋਧ ਕੇ ਸੰਸਕ੍ਰਿਤ ਦਾ ਰੂਪ ਦਿੱਤਾ ਗਿਆ, ਇਹ ਸਮੱਸਿਆ ਅੱਜ ਤੱਕ ਸੁਲਝਾਈ ਨਹੀਂ ਜਾ ਸਕੀ। ਪੁਰਾਣੀ ਫ਼ਾਰਸੀ, ਲਾਤੀਨੀ ਯੂਨਾਨੀ ਅਤੇ ਪਾਲੀ ਦਾ ਤੁਲਨਾਤਮਕ ਅਧਿਐਨ ਕਰਨ ਤਾਂ ਕੇਵਲ ਇਕ ਗੱਲ ਪੱਲੇ ਪੈਂਦੀ ਹੈ। ਉਹ ਇਹ ਕਿ ਪ੍ਰਾਕ੍ਰਿਤਾਂ ਦੀ ਜਨਨੀ ਜੇ ਸੰਸਕ੍ਰਿਤ ਨਹੀਂ ਤਾਂ ਸੰਸਕ੍ਰਿਤ ਨਾਲ ਕੋਈ ਮਿਲਦੀ ਜੁਲਦੀ ਭਾਸ਼ਾ ਸੀ।

ਅੱਜ ਦੇ ਵਿਚਾਰ ਅਧੀਨ ਵਿਸ਼ੇ ਲਈ ਸਾਨੂੰ ਸੰਸਕ੍ਰਿਤ ਦੀ ਉਤਪਤੀ ਜ਼ਾਣਨ ਦੀ ਲੋੜ ਨਹੀਂ। ਅਸੀਂ ਪੰਜਾਬੀ ਦਾ ਸਬੰਧ ਕੇਵਲ ਪਾਲੀ ਤਕ ਲੈ ਜਾਵਾਂਗੇ। ਹਾਂ ਜਿਥੇ ਕਿਤੇ ਪੰਜਾਬੀ ਵਿੱਚ ਕੁਝ ਅਜੇਹਾ ਅੰਸ਼ ਦਿਸੇਗਾ ਜਿਹੜਾ ਪਾਲੀ ਵਿੱਚ ਵੀ ਲੁਪਤ ਹੋ ਗਿਆ ਸੀ ਅਤੇ ਸੰਸਕ੍ਰਿਤ ਵਿੱਚ ਹੀ ਪਾਇਆ ਜਾਂਦਾ ਹੈ, ਉਸ ਦਾ ਵਰਣਨ ਅਸੀਂ ਅਵੱਸ਼ ਕਰਾਂਗੇ। ਇਕ ਉਦਾਹਰਣ ਨਾਲ ਇਹ ਗੱਲ ਸਪਸ਼ਟ ਹੋ ਜਾਏਗੀ।

ਸੰਸਕ੍ਰਿਤ ਵਿੱਚ 'ਬੇਟੇ' ਨੂੰ ਪੁਤ੍ਰ ਆਖਦੇ ਹਨ, ਜਿਸ ਦਾ ਅਰਥ ਹੈ 'ਪਾਪ ਤੋਂ ਛੁਟਕਾਰਾ ਦਿਲਾਉਣ ਵਾਲਾ।' ਪਾਲੀ ਵਿੱਚ ਪੁਤ੍ਰ ਦਾ 'ਪੁੱਤ' ਹੋ ਗਿਆ ਹੈ। ਨਿਯਮ ਇਹ ਹੈ ਕਿ ਸੰਸਕ੍ਰਿਤ ਦੇ 'ਤ੍ਰ' ਨੂੰ ਪਾਲੀ ਵਿੱਚ 'ਤੱ' ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ—

| | | |
|---|---|---|
| ਪੁੱਤ੍ਰ | ਤੋਂ | ਪੁੱਤ |
| ਸੂਤ੍ਰ | ਤੋਂ | ਸੂੱਤ |
| ਮੂਤ੍ਰ | ਤੋਂ | ਮੂੱਤ |

ਬਣ ਜਾਂਦਾ ਹੈ।

ਕਾਲੀ ਦਾਸ ਦੇ ਸਮੇਂ ਤਕ 'ਪ' ਨੂੰ ਵੀ ਵਿਗੜ ਕੇ 'ਅ' ਅਤੇ 'ਪੁ' ਨੂੰ 'ਉ' ਕਰ ਦਿੱਤਾ ਗਿਆ। ਸੋ 'ਪੁਤ' ਦਾ ਉੱਤ ਬਣ ਗਿਆ। ਪੰਜਾਬੀ ਨੇ ਨ ਕੇਵਲ ਪ੍ਰਾਚੀਨ ਪਾਲੀ ਰੂਪ 'ਪੁੱਤ' ਕਾਇਮ ਰੱਖਿਆ ਹੈ, ਸਗੋਂ ਸੰਸਕ੍ਰਿਤ ਦੇ 'ਰ' ਦਾ ਅੰਸ਼ ਵੀ ਬਚਾ ਕੇ ਰੱਖਿਆ ਹੈ। ਸੰਸਕ੍ਰਿਤ ਦੇ 'ਤ੍ਰ' ਦੀ ਥਾਂ 'ਤੱ' ਵੀ ਮਿਲਦਾ ਹੈ, ਪਰ ਅਨੇਕਾਂ ਸ਼ਬਦਾਂ ਵਿੱਚ 'ਤਰ' ਵੀ ਪਾਇਆ ਜਾਂਦਾ ਹੈ। ਹੇਠਾਂ ਦਿੱਤੇ ਉਦਾਹਰਣਾਂ ਤੋਂ ਸਾਡਾ ਭਾਵ ਸਪੱਸ਼ਟ ਹੋ ਜਾਏਗਾ।

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ | |
|---|---|---|---|
| | | ਪਹਿਲਾ ਰੂਪ | ਦੂਜਾ ਰੂਪ |
| 1 | 2 | 3 | 4 |
| ਪੁਤ੍ਰ | ਪੁੱਤ | ਪੁੱਤ | ਪੁੱਤਰ |
| ਸੂਤ੍ਰ | ਸੂੱਤ | ਸੂੱਤ | ਸੂੱਤਰ |

| 1 | 2 | 8 | 4 |
|---|---|---|---|
| ਮੂਤ੍ਰ | ਮੂੱਤ | ਮੂੱਤ | ਮੂੱਤਰ |
| ਮਿੱਤ੍ਰ | ਮਿੱਤ | ਮਿੱਤ | ਮਿੱਤਰ |
| ਛਤ੍ਰ | ਛੱਤ | ਛੱਤ | ਛੱਤਰ, ਛਤਰੀ |
| ਪਤ੍ਰ | ਪੱਤ | ਪੱਤਾ | ਪੱਤਰ |

ਇਹ ਸਮਝ ਲੈਣਾ ਚਾਹੀਦਾ ਹੈ ਕਿ 'ਪੁੱਤਰ', ਸੂਤਰ' ਆਦਿ ਰੂਪ ਪੁਨਰੁੱਥਾਨ ਜਾਂ ਮੁੜ ਉਠਾਨ (Renaissance) ਦੇ ਅੰਦੋਲਨ ਨਾਲ ਪਿਛਲੀ ਕੁਝ ਸ਼ਤਾਬਦੀਆਂ ਵਿੱਚ ਮੁੜ ਕੇ ਪ੍ਰਚਲਿਤ ਨਹੀਂ ਹੋਏ, ਜਿਵੇਂ ਹਿੰਦੀ ਵਿਚ ਚੰਦ੍ਰ, ਸੂਰਿਯ, ਹਸਤ ਆਦਿ ਤਤਸਮ ਸ਼ਬਦ ਆਏ ਹਨ। 'ਰ' ਨੂੰ ਅਧਿਕਤਰ ਪੱਛਮੀ ਪੰਜਾਬ ਦੇ ਗੰਵਾਰਾ ਨੇ ਬਚਾ ਕੇ ਰੱਖਿਆ ਹੈ, ਜਿਹੜੇ ਮੁਸਲਮਾਨ ਹੋ ਗਏ ਸਨ, ਤੇ ਸੰਸਕ੍ਰਿਤ ਨਾਲ ਸਬੰਧ ਜੋੜ ਕੇ ਰੱਖਣ ਦਾ ਦੋਸ਼ ਉਨ੍ਹਾਂ ਤੇ ਕਦਾਚਿਤ ਨਹੀ ਲਗਾਇਆ ਜਾ ਸਕਦਾ। ਹੋਰ ਕਈ ਸ਼ਬਦ ਵੀ ਹਨ ਜਿਨ੍ਹਾਂ ਵਿੱਚ 'ਰ' ਅੱਜ ਤੀਕਰ ਬਚਿਆ ਰਿਹਾ ਹੈ; ਜਿਵੇਂ :—

| ਪਹਿਲਾ ਰੂਪ | ਦੂਜਾ ਰੂਪ | ਹਿੰਦੀ ਵਿੱਚ ਅਰਥ |
|---|---|---|
| ਦਾਤੀ | ਦਾਤ੍ਰੀ | ਦਰਾਤੀ |
| ਤਿਵਣ | ਤ੍ਰਿਵਣ | ਕਾਤਨੇ ਕਾ ਮੇਲਾ (ਯਾਪਿੜ) |
| ਗੋਤ | ਗੋਤਰ | ਗੋਤ |
| ਜੰਦਾ | ਜੰਦ੍ਰਾ | ਤਾਲਾ |
| ਆਂਤ | ਆਂਦਰ | ਆਂਤ |
| ਤਿੰਨ | ਤ੍ਰੈ | ਤੀਨ |
| ਭਾ | ਭ੍ਰਾ | ਭਾਈ |
| ਗਾਉਂ | ਗ੍ਰਾਂ | ਗਾਂਵ |
| ਤਕਾਲਾਂ | ਤ੍ਰਿਕਾਲਾਂ | ਸ਼ਾਮ |
| ਤੇਲ | ਤਰੇਲ | ਓਸ |
| ਤੀਹ | ਤ੍ਰੀਹ | ਤੀਸ |
| ਤੀਜਾ | ਤ੍ਰੀਜਾ | ਤੀਸਰਾ |

### ਪ੍ਰਾਕਿਤ ਅਤੇ ਪੰਜਾਬੀ ਦੇ ਵਿਅੰਜਨਾਂ ਦੀ ਤੁਲਨਾ

ਹੁਣ ਅਸੀਂ ਮੁੱਢ ਤੋਂ ਲੈ ਕੇ ਅੱਜ ਤਕ ਦੇ ਭਾਰਤੀ ਬੋਲੀਆਂ ਦੇ ਇਤਿਹਾਸ ਨੂੰ ਪੰਜ ਪੜਾਵਾਂ ਵਿੱਚ ਵੰਡਦੇ ਹਾਂ ।

### ਪਹਿਲਾ ਪੜਾਓ

ਅਸ਼ੋਕ ਦੇ ਸਮੇਂ ਤੋਂ ਵੀ ਪਹਿਲਾ ਕਾਲ। ਕੋਈ ਅਧਿਕ ਉਪਯੁਕਤ ਨਾਉਂ ਨਾ ਹੋਣ ਕਰ ਇਸ ਨੂੰ ਅਸੀਂ 'ਸੰਸਕ੍ਰਿਤ ਕਾਲ' ਆਖਾਂਗੇ ।

ਦੂਜਾ ਪੜਾਓ

ਅਸ਼ੋਕ ਤੋਂ ਕੁਝ ਸ਼ਤਾਬਦੀਆਂ ਅੱਗੋਂ ਪਿੱਛੋਂ ਦਾ ਕਾਲ। ਇਸ ਨੂੰ ਅਸੀਂ 'ਪਾਲੀ ਕਾਲ' ਕਹਾਂਗੇ।

ਤੀਜਾ ਪੜਾਓ

ਗੁਪਤ ਰਾਜਿਆਂ ਦਾ ਸਮਾਂ ਈਸਾ ਤੋਂ ਪੰਜ–ਛੇ ਸੌ ਸਾਲ ਬਾਅਦ। ਇਸ ਨੂੰ ਅਸੀਂ 'ਪ੍ਰਾਕ੍ਰਿਤ ਕਾਲ' ਕਹਾਂਗੇ। ਵੈਸੇ ਪਾਲੀ ਵੀ ਇਕ ਪ੍ਰਾਕ੍ਰਿਤ ਸੀ ਪਰ ਬਹੁਤ ਪੁਰਾਣੀ ਹੋਣ ਕਰਕੇ ਉਸ ਦੀ ਇਕ ਵਿਸ਼ੇਸ਼ ਥਾਂ ਹੈ।

ਚੌਥਾ ਪੜਾਓ

'ਅਪਭ੍ਰੰਸ਼ ਕਾਲ' ਈਸਾ ਤੋਂ ਸੱਤ–ਅੱਠ ਸੌ ਸਾਲ ਤੋਂ ਹਜ਼ਾਰ ਕੁ ਸਾਲ ਤਕ।

ਪੰਜਵਾਂ ਪੜਾਓ

'ਆਧੁਨਿਕ ਕਾਲ' ਗਿਆਰਵੀਂ ਸ਼ਤਾਬਦੀ ਤੋਂ ਲੈ ਕੇ (ਜਦ ਕਿ ਆਧੁਨਿਕ ਭਾਸ਼ਾਵਾਂ ਦੀ ਵਰਤਮਾਨ ਰੂਪ ਰੇਖਾ ਬਣਨੀ ਅਰੰਭ ਹੋਈ) ਅੱਜ ਤਾਈਂ। ਇਸ ਕਾਲ ਵਿੱਚ ਹੀ ਹਿੰਦੀ ਹਿੰਦੀ ਬਣੀ ਅਤੇ ਪੰਜਾਬੀ ਪੰਜਾਬੀ। ਪੁਰਾਣੇ ਤੇ ਨਵੇਂ ਰੂਪ ਇਸ ਵਿੱਚ ਆ ਜਾਂਦੇ ਹਨ।

**ਪ੍ਰਾਕ੍ਰਿਤ ਅਤੇ ਪੰਜਾਬੀ ਸ਼ਬਦਾਂ ਦੇ ਬਣਨ ਦੇ ਨਿਯਮ**

1. ਪਹਿਲਾ ਨਿਯਮ : ਸੰਸਕ੍ਰਿਤ ਦੇ ਕ+ਸ਼ ਦਾ ਕ+ਖ (ੱਖ) ਹੋ ਜਾਂਦਾ ਹੈ।

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਲਕ+ਸ਼ | ਲੱਖ | ਲੱਖ |
| ਪਕ+ਸ਼ | ਪੱਖ | ਪਖ, ਪੰਖ |
| ਅਕ+ਸ਼ਿ | ਅੱਖਿ | ਅੱਖੀ, ਅੱਖ |
| ਦਕ+ਸ਼ਿਣ | ਦੱਖਿਣ | ਦੱਖਣ |
| ਮਕ+ਸ਼ੀ | ਮੱਖੀ | ਮੱਖੀ |

ਸੰਸਕ੍ਰਿਤ ਦੇ ਪੇਟ ਫਾੜਵੇਂ ਜਾਂ ਮੂਰਧਨ 'ਸ਼' (ਖ) ਦਾ ਉੱਚਾਰਣ ਸਾਧਾਰਣ ਤਾਲੱਵ 'ਸ਼' (ਖ) ਅਤੇ ਦੋਵੇਂ ਪ੍ਰਕਾਰ ਦਾ ਮਿਲਦਾ ਹੈ। ਇਹ ਆਵਾਜ਼ ਜਰਮਨ ਵਿੱਚ ਵੀ ਸੁਣੀਦੀ ਹੈ। ਉੱਥੇ ਵੀ ਇਸ ਦਾ ਉੱਚਾਰਣ ਕੁਝ ਸਵਰਾਂ ਦੇ ਬਾਅਦ 'ਸ਼' ਜਿਹਾ ਹੁੰਦਾ ਹੈ, ਕੁਝ ਬਾਅਦ 'ਖ' ਜਿਹਾ। ਜਿਵੇਂ :—

| | ਜਰਮਨ | ਉਚਾਰਣ | ਅਰਥ |
|---|---|---|---|
| Ch=ਸ਼ | ich | ਇਸ਼ | ਮੈਂ |
| | Neicht | ਨਿਸ਼+ਟ | ਨਹੀਂ |

| 1 | 2 | 3 | 4 |
|---|---|---|---|
| | mich | ਮਿਸ਼+ਟ | ਮੈਂ ਨੂੰ |
| Ch=ਖ | acht | ਆਖ਼+ਟ | ਅੱਠ |
| | nacht | ਨਾਖ+ਟ | ਰਾਤ |
| | mach | ਮਾਖ਼+ਟ | ਬਣਾਇਆ |

2. ਸਮੀਕਰਣ ਦੂਜਾ ਨਿਯਮ :—ਸੰਸਕ੍ਰਿਤ ਵਿੱਚ ਜਿੱਥੇ ਦੋ ਭਿੰਨ ਭਿੰਨ ਅੱਖਰ ਜੁੜੇ ਹੋਏ ਹੋਣ, ਉਥੇ ਪ੍ਰਾਕ੍ਰਿਤ ਤੇ ਪੰਜਾਬੀ ਵਿੱਚ ਇਕੋ ਦਾ ਦੂਹਰਾ ਹੋ ਜਾਦਾ ਹੈ। ਜਿਵੇਂ :—

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਸਪ+ਤ | ਸੱਤ | ਸੱਤ |
| ਕਰ+ਮ | ਕੱਮ | ਕੱਮ |

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਕਰ+ਣ | ਕੱਣ | ਕੱਨ |
| ਦੁਗ+ਧ | ਦੁੱਧ | ਦੁੱਧ |
| ਹਸ+ਤ | ਹੱਥ | ਹੱਥ |
| ਚੰਦ੍ਰ | ਚੰਦ | ਚੰਦ |
| ਅਸ਼+ਅਟ | ਅੱਠ | ਅੱਠ |
| ਪਤ੍ਰ | ਪੱਤ | ਪੱਤ |
| ਸੁਪ+ਤ | ਸੁੱਤ | ਸੱਤਾ |
| ਚਕ੍ਰ | ਚੱਕ | ਚੱਕਾ, ਚੱਕ |

ਉੱਪਰ ਦਿੱਤੀ ਸਾਰਣੀ ਤੋਂ ਪਤਾ ਲੱਗਦਾ ਹੈ ਕਿ 'ਕੰਮ' ਅਤੇ 'ਕੰਨ' ਵਿੱਚ 'ਮ' ਅਤੇ 'ਨ' ਦੀ ਆਵਾਜ਼ ਦੂਹਰੀ ਹੈ ਅਤੇ ਇਹ ਦੂਹਰਾਪਨ ਜਾਂ 'ਦੁੱਤ' ਉਸ ਨਿਯਮ ਅਨੁਸਾਰ ਹੋਇਆ ਹੈ, ਜਿਸ ਅਨੁਸਾਰ 'ਸੱਤ' 'ਪੱਤਾ' ਜਾਂ 'ਚੱਕਾ' ਵਿੱਚ 'ਤ' ਅਤੇ 'ਕ' ਦਾ 'ਦੁੱਤ' ਹੋਇਆ ਹੈ। ਸਾਡਾ ਮੱਤ ਇਹ ਹੈ ਕਿ ਅਨੁਨਾਸਕਾਂ ( ਙ, ਞ, ਣ, ਨ, ਮ) ਨੂੰ ਦੂਹਰਾ ਕਰਨ ਦਾ ਕੰਮ ਵੀ ਅਧਕ ਤੋਂ ਲਿਆ ਜਾਣਾ ਚਾਹੀਦਾ ਹੈ, ਟਿੱਪੀ ਤੋਂ ਨਹੀਂ। ਦੋਵੇਂ ਤਰਾਂ (ਕੰਮ, ਕੱਮ, ਅਤੇ ਕੰਨ, ਕੱਨ) ਠੀਕ ਮੰਨਿਆ ਜਾਵੇ ਹੇਠਾਂ ਕੁਝ ਅਜੇਹੇ ਸ਼ਬਦ ਦਿਤੇ ਜਾਂਦੇ ਹਨ ਜਿਨ੍ਹਾਂ ਦੇ ਸ਼ਬਦ ਜੋੜ, ਉਨ੍ਹਾਂ ਦੀ ਉਤਪਤੀ ਨੂੰ ਧਿਆਨ ਹੇਠਾਂ ਰਖਦੇ ਹੋਏ, ਸੋਧੇ ਜਾਣੇ ਚਾਹੀਦੇ ਹਨ।

| ਪ੍ਰਚਲਿਤ ਜੋੜ | ਸੋਧੇ ਹੋਏ ਜੋੜ |
|---|---|
| ਕਮ | ਕੱਮ |
| ਕੰਨ | ਕੱਨ |
| ਭਿੰਨ | ਭਿੱਨ |
| ਮੰਨਿਆ | ਮੱਨਿਆ |
| ਸਭ, ਸੱਭੁ | ਸੱਬ |
| ਕਲ੍ਹ | ਕੱਲ |

ਸੰਮਾਨ, ਸੰਮਤਿ, ਅੰਮ੍ਰਿਤ ਆਦਿ ਵਿੱਚ ਟਿੱਪੀ ਤੋਂ ਕੰਮ ਲਿਆ ਜਾ ਸਕਦਾ ਹੈ। ਜੇ ਦੋ ਨਿਯਮ ਨਾ ਰੱਖੇ ਹੋਣ ਤਾਂ ਦੁਤ ਦਾ ਕੰਮ ਸਭ ਥਾਵਾਂ ਤੇ ਅਧਕ ਤੋਂ ਹੀ ਲਿਆ ਜਾਵੇ, (ਸੰਮਾਨ ਆਦਿ ਵਿੱਚ ਵੀ) ਟਿੱਪੀ ਕੇਵਲ ਹੋਰ ਵਰਣਾਂ ਤੋਂ ਪਹਿਲਾਂ ਵਰਤੀ ਜਾਵੇ ਜਿਵੇਂ ਸੰਘ, ਪੰਛੀ, ਮੁੰਡਾ, ਸੰਤ, ਬੰਬ ਆਦਿ।

3. **ਤੀਜਾ ਨਿਯਮ :**—ਸੰਸਕ੍ਰਿਤ ਦੇ ਬਹੁਤ ਸਾਰੇ ਅਲਪ–ਪ੍ਰਾਣ ਵਰਣ (ਕ, ਚ, ਤ, ਦ, ਜ, ਪ) ਆਦਿ ਪ੍ਰਾਕ੍ਰਿਤ ਅਤੇ ਪੰਜਾਬੀ ਵਿੱਚ ਆ ਕੇ ਲੁਪਤ ਹੋ ਜਾਂਦੇ ਹਨ ਤੇ ਉਨ੍ਹਾਂ ਵਿਚਲਾ ਸਵਰ ਹੀ ਬਾਕੀ ਰਹਿ ਜਾਂਦਾ ਹੈ।

**'ਕ' ਦਾ ਲੋਪ : ਪ੍ਰਾਕ੍ਰਿਤ ਦੇ ਉਦਾਹਰਣ**

| ਸੰਸਕ੍ਰਿਤ | ਪ੍ਰਾਕ੍ਰਿਤ | ਅਰਥ |
|---|---|---|
| ਸ਼ਕੁੰਤਲਾ | ਸਉਂਦਲਾ | ਸ਼ਕੁੰਤਲਾ |
| ਲੋਕ | ਲੋਅ | ਲੋਕ |
| ਅਸ਼ੋਕ | ਅਸੋਅ | ਅਸ਼ੋਕ |
| ਅਥ ਕਿਮ ? | ਅਹ ਇ ? (1) | ਫੇਰ ਕੀ ? |

(1) (ਕੁੰਦਮਾਲਾ)

**'ਕ' ਦਾ ਲੋਪ : ਪੰਜਾਬੀ ਦੇ ਉਦਾਹਰਣ**

| ਸੰਸਕ੍ਰਿਤ | ਨਿਰੂਪਣ | ਪੰਜਾਬੀ |
|---|---|---|
| ਭਿਕ+ਸ਼ਾਕਾਰੀ | ਭਿੱਖਾਆਰੀ | ਭਿਖਾਰੀ |
| ਨੀਲ ਕਾਰੀ | ਨੀਲ ਆਰੀ | ਨਿਲਾਰੀ (=ਲਲਾੜੀ) |
| ਲੇਖਕਾਰੀ | ਲੇਖਆਰੀ | ਲਿਖਾਰੀ |
| ਖੇਲ਼ਕਾਰੀ | ਖੇਲਆਰੀ | ਖਿਲਾਰੀ (=ਖਿਲਾੜੀ) |

| ਸਸਕ੍ਰਿਤ | ਨਿਰੂਪਣ | ਪੰਜਾਬੀ |
|---|---|---|
| ਲੋਹਕਾਰ | ਲੋਹਆਰ | ਲੋਹਾਰ (=ਲੁਹਾਰ) |
| ਚਰਮ+ਕਾਰ | ਚੱਮਾਰ | ਚਮਾਰ (=ਚਮਿਆਰ) |
| ਸਵਰ+ਣਕਾਰ | ਸੁਣਆਰ | ਸੁਨਾਰ (=ਸੁਨਿਆਰ) |
| ਕੁੰਭਕਾਰ | ਕੁਮ੍ਹਆਰ | ਕੁਮ੍ਹਾਰ (=ਘੁਮਿਆਰ) |
| ਸ਼ੀਤਕਾਲ | ਸੀਅ ਆਲ | ਸਿਆਲ |
| ਚਕ੍ਰਵਾਕ | ਚੱਕਵਾਅ | ਚਕਵਾ |
| ਕੋਕਿਲ | ਕੋਇਲ | ਕੋਇਲ |
| ਕਾਕ | ਕਾਅ | ਕਾਂ |
| ਸੂਕਰ | ਸੂਅਰ | ਸੂਅਰ (ਸੂਰ) |
| ਪੂਜਾਕਾਰੀ | ਪੂਜਾਆਰੀ | ਪੁਜਾਰੀ |

ਇਹ ਨੋਟ ਕਰਨਾ ਚਾਹੀਦਾ ਹੈ ਕਿ 'ਕਾਰੀ' ਜਾਂ 'ਕਾਰ' ਵਾਲੇ ਸ਼ਬਦਾਂ ਵਿੱਚ ਜੇ ਪਹਿਲਾ ਸਵਰ 'ਏ', 'ਊ' 'ਏ' ਜਾਂ 'ਓ' ਹੋਵੇ, ਤਾਂ ਉਹ ਪੰਜਾਬੀ ਵਿੱਚ 'ਇ', 'ਉ', 'ਇ' ਅਤੇ 'ਉ' (ਕ੍ਰਮ ਅਨੁਸਾਰ) ਹੋ ਜਾਂਦਾ ਹੈ। ਜਿਵੇਂ 'ਲੋਹਕਾਰ' ਤੋਂ 'ਲੁਹਾਰ'।

**'ਚ' ਦਾ ਲੋਪ : ਪ੍ਰਾਕਿਤ ਦੇ ਉਦਾਹਰਣ**

| ਸੰਸਕ੍ਰਿਤ | ਪ੍ਰਾਕ੍ਰਿਤ |
|---|---|
| ਵਚਨ | ਵਅਣ |
| ਉੱਚਿਤ | ਉਇਦ |

**'ਚ' ਦਾ ਲੋਯ :—ਪੰਜਾਬੀ ਦਾ ਉਦਾਹਰਣ**

| ਸੰਸਕ੍ਰਿਤ | ਪੰਜਾਬੀ |
|---|---|
| ਸੂਚੀ | ਸੂਈ |
| ਵਚਨ | ਬੈਣ (=ਵਅਣ) |

**'ਜ' ਦਾ ਲੋਪ : ਪ੍ਰਾਕਿਤ ਤੇ ਪੰਜਾਬੀ ਦੇ ਉਦਾਹਰਣ**

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਬੀਜ | ਬੀਯ (1) | ਬੀ |
| ਰਾਜ | ਰਾਅ | ਰਾਇ, ਰਾਓ |

(1) 'ਮਹਾਵੀਰ ਵਾਣੀ, ਪੰਨਾ 44

'ਤ' ਦਾ ਲੋਪ : ਪ੍ਰਾਕ੍ਰਿਤ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਵਾਤ | ਵਾਅ | ਵਾਇ |
| ਆਸੀਤ | ਆਸੀ (1) | ਸੀ |
| ਮਾਤਰਹ | ਮਾਯਾਓ (2) | ਮਾਈਓ |

(1) 'ਕੰਦਮਾਲਾ' ਪੰਨਾ 119

(2) 'ਮਹਾਵੀਰ ਵਾਣੀ' ਪੰਨਾ 138

'ਤ' ਦਾ ਲੋਪ : ਪੰਜਾਬੀ ਦੇ ਉਦਾਹਰਣ

| ਸੰਸਕ੍ਰਿਤ | ਨਿਰੂਪਣ | ਪੰਜਾਬੀ |
|---|---|---|
| ਮਾਤਾ | ਮਾਆ | ਮਾਂ |
| ਪਿਤਾ | ਪਿਆ | ਪਿਓ |
| ਭ੍ਰਾਤਾ–(ਭ੍ਰਾਤ੍ਰਿ) | ਭ੍ਰਾਆ (ਭਾਇ) | ਭ੍ਰਾ, ਭਾਈ |
| ਸ਼ੀਤ | ਸੀਅ | ਸੀਂਹ |
| ਸ਼ੀਤਕਾਲ | ਸੀਅਆਲ | ਸਿਆਲ |
| ਜਾਤਕ | ਜਾਅਅ | ਜਾਇਆ (ਮਾਂ ਦਾ—) |
| ਦ+ਯੂਤ | ਜੂਅ | ਜੂਆ |
| ਨਾਪਿਤ | ਨਾਇਅ | ਨਾਈ |
| ਇਰਾਵਤੀ | ਰਾਵਈ | ਰਾਵੀ (ਨਦੀ) |

'ਦ' ਦਾ ਲੋਪ : ਪ੍ਰਾਕ੍ਰਿਤ ਤੇ ਪੰਜਾਬੀ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਪਾਦ | ਪਾਅ | ਪਾਓ |
| ਦ+ਵਿਪਦ | ਦੁਪਯ | ਦੁਪਾਇਆ |
| ਚਤੁਸ਼+ਪਦ | ਚਉਪੱਜ | ਚਉਪਾਇਆ |
| ਚਤੁਸ਼+ਪਦੀ | ਚਉਪਈ | ਚਉਪਾਈ |
| ਯਦਿ | ਜਇ, ਜਦਿ (1) | ਜੇ |
| ਹ੍ਰਿਦਯ | ਹਿਅਅੰ | ਹੀਆ, ਹਿਰਦਾ |

(1) 'ਕੁੰਦਮਾਲਾ', ਪੰਨਾ 108

‘ਪ’ ਦਾ ਲੋਪ, ਜਾਂ ਅਧਿਕਤਰ ‘ਪ’ ਦਾ ‘ਵ’ ਵਿਚ ਬਦਲ ਜਾਣਾ
ਪ੍ਰਾਕਿਤ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਅਪਿ | ਅਵਿ, ਵਿ | ਵੀ |
| ਦੀਪ (ਕ) | ਦੀਵ (ਅ) | ਦੀਵਾ |
| ਕ੍ਰਿਪਾ | ਕਵਾ | ਕਿਰਪਾ |

‘ਪ’ ਦਾ ਲੋਪ ਜਾਂ ਅਧਿਕਤਰ ‘ਪ’ ਦਾ ‘ਵ’ ਵਿਚ ਬਦਲ ਜਾਣਾ ਪੰਜਾਬੀ ਵਿਚ

| ਸੰਸਕ੍ਰਿਤ | ਨਿਰੂਪਣ | ਪੰਜਾਬੀ |
|---|---|---|
| ਨਾਪਿਤ | ਨਾਇਅ | ਨਾਈ |
| ਪਿਪਾਸਾ | ਪਿਆਸਾ | ਪਿਆਸ |
| ਵਿਪਾਸਾ | ਵਿਆਸਾ | ਬਿਆਸਾ (ਨਦੀ) |
| ਅਪਿ | ਅਵਿ ਵਿ | ਵੀ |
| ਦੀਪਕ | ਦੀਵਅ | ਦੀਵਾ |
| ਦੀਪਾਵਲੀ | ਦੀਵਾਵਲੀ | ਦਿਵਾਲੀ |
| ਗੋਪਾਲਕ | ਗੋਵਾਲਅ | ਗਵਾਲਾ |
| ਕੋਟਪਾਲ | ਕੋਟਵਾਲ | ਕੋਤਵਾਲ |
| ਭ੍ਰਾਤ੍ਰਿਪਾਲਤਾ | ਭਾਇਵਾਲਤਾ | ਭਾਈਵਾਲਤਾ |
| ਕੱਛਪ | ਕੱਛਵ | ਕਛੂਆ (ਕਛੂਆ) |
| ਮਡਪ | ਮਡਵ | ਮੰਡੂਵਾ (ਮੰਡੂਆ) |

‘ਯ’ ਦਾ ਲੋਪ : ਪ੍ਰਾਕ੍ਰਿਤ ਤੇ ਪੰਜਾਬੀ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਪ੍ਰਿਯ | ਪਿਅ | ਪੀਆ |
| ਹ੍ਰਿਦਯ | ਹਿਅਅ | ਹੀਆ, ਹਿਰਦਾ |
| ਜਯ | ਜਅ | ਜੈ |

‘ਵ’ ਦਾ ਲੋਪ: ਪ੍ਰਕ੍ਰਿਤ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਅਰਥ |
|---|---|---|
| ਕੌਰਵ | ਕਉਰਵ | ਕੌਰਵ |

'ਵ' ਦਾ ਲੋਪ : ਪੰਜਾਬੀ ਦੇ ਉਦਾਹਰਣ

| ਸੰਸਕ੍ਰਿਤ | ਨਿਰੂਪਣ | ਪੰਜਾਬੀ |
| --- | --- | --- |
| ਦੇਵੀ | ਦੇਈ | ਦੇਈ |
| ਜੀਵ–ਜੰਤੂ | ਜੀਅ–ਜੰਤ | ਜੀਆ–ਜੰਤ |
| ਦੇਵ | ਦੇਅ | ਦੇ |
| ਨਵ | ਨਅ | ਨੌਂ |
| ਯਵ | ਜਅ | ਜੌਂ |
| ਨਾਵ | ਨਾਅ | ਨਾਓਂ |
| ਵਿਵਾਹ | ਵਿਆਹ | ਵਿਆਹ |
| ਭਵ | ਭਅ | ਭੌ (ਸਾਗਰ) |

4. ਚੌਥਾ ਨਿਯਮ :—ਸੰਸਕ੍ਰਿਤ ਦੇ ਬਹੁਤ ਸਾਰੇ ਮਹਾਪ੍ਰਾਣ (ਖ, ਘ, ਠ, ਥ, ਧ, ਮ, ਆਦਿ) ਪ੍ਰਾਕ੍ਰਿਤ ਤੇ ਪੰਜਾਬੀ ਵਿੱਚ ਆ ਕੇ 'ਹ' ਵਿੱਚ ਪਰਿਣਤ ਹੋ ਜਾਂਦੇ ਹਨ।

'ਖ' ਦਾ 'ਹ' ਬਣਨਾ : ਪ੍ਰਾਕ੍ਰਿਤ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
| --- | --- | --- |
| ਮੁਖ | ਮੂਹ | ਮੂੰਹ |
| ਸਖੀ | ਸਹੀ | ਸਖੀ, ਸਹੀ (ਸਹੇਲੀ) |
| ਨਖ | ਨਹ | ਨੌਂਹ (ਨਹੋਂ) |

'ਖ' ਦਾ ਬਣਨਾ; ਪੰਜਾਬੀ ਦ ਉਦਾਹਰਣ

| ਸੰਕ੍ਰਿਤ | ਨਿਰੂਪਣ | ਪੰਜਾਬੀ |
| --- | --- | --- |
| ਮੁਖ | ਮੁਹ | ਮੂੰਹ |
| ਸਖ+ਯਹ | ਸਹੀਓ | ਸਹੀਓ (1) |
| ਨਖ | ਨਹ | ਨੌਂਹ (ਨਹੋਂ) |
| ਸੁਖਾਯਨ | ਸੁਹਾਯਨ | ਸੁਹਾਵਨਾ |

(1) 'ਹੀਰ ਵਾਰਿਸ ਸ਼ਾਹ'

'ਘ' ਦਾ 'ਹ' ਵਿਚ ਬਦਲਣਾ : ਪ੍ਰਾਕ੍ਰਿਤ ਦੇ ਉਦਾਹਰਣ

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਰਾਘਵ | ਰਾਹਵ | ਰਾਘਵ |
| ਮੇਘ | ਮੇਹ | ਮੀਂਹ |

'ਘ' ਦਾ 'ਹ' ਵਿਚ ਬਦਲਣਾ : ਪੰਜਾਬੀ ਦੇ ਉਦਾਹਰਣ

| ਸੰਸਕ੍ਰਿਤ | ਨਿਰੂਪਣ | ਪੰਜਾਬੀ |
|---|---|---|
| ਮੇਘ] | ਮੇਹ] | ਮੰਹ, ਮੀਂਹ |
| ਪ੍ਰਾਘੁਣਕ | ਪ੍ਰਾਹੁਣਅ | ਪ੍ਰਾਹੁਣਾ |

ਪ੍ਰਾਕ੍ਰਿਤ ਵਿੱਚ 'ਘ' ਲੱਗ ਭੱਗ ਸਦਾ ਹੀ 'ਹ' ਵਿੱਚ ਬਦਲ ਜਾਂਦਾ ਹੈ, ਪਰ ਪੰਜਾਬੀ ਨੇ ਮੁੱਢ ਤੋਂ ਹੀ ਬਹੁਤ ਸਾਰੇ ਸ਼ਬਦਾਂ ਵਿੱਚ ਇਹ ਆਵਾਜ਼ ਬਚਾ ਕੇ ਰੱਖੀ ਹੈ। ਜਿਵੇਂ:—

| ਸੰਸਕ੍ਰਿਤ | ਪੰਜਾਬੀ |
|---|---|
| ਸੰਘ | ਸੰਘ |
| ਲੰਘਨ | ਲੰਘਣਾ |
| ਜੰਘੀਯ | ਜਾਂਘੀਆਂ |

ਕੁਝ ਹੋਰ ਮਹਾਪ੍ਰਾਣ ਵਰਣਾਂ ਦੇ 'ਹ' ਵਿਚ ਪਰਿਣਤ ਹੋ ਜਾਣ ਦੇ ਉਦਾਹਰਣ

ਪ੍ਰਾਕ੍ਰਿਤ

| ਵਰਣ | ਸੰਸਕ੍ਰਿਤ | ਪ੍ਰਾਕ੍ਰਿਤ | ਅਰਥ |
|---|---|---|---|
| ਥ | ਕਥਯ | ਕਹੇਹਿ | ਕਹੀ (=ਆਖੀਂ) |
| ਧ | ਸਾਧੁ | ਸਾਹੁ | ਸਾਹੂ |
| ਧ | ਮਧੁ | ਮਹੁ | ਮਧੂ, ਮਧ |
| ਫ | ਸ਼ੇਫਾਲਿਕਾ | ਸੰਹਾਲਿਆ | ਇਕ ਫਲ |
| ਭ | ਭਵਤੁ | ਹੋਦੁ | ਹੋਉ, ਹਉ |

ਪੰਜਾਬੀ ਵਿੱਚ ਮਹਾਂਪ੍ਰਾਣ ਵਰਣਾਂ ਦੇ 'ਹ' ਵਿੱਚ ਬਦਲ ਜਾਣ ਦੀਆਂ ਬੜੀਆਂ ਮਸਾਲਾਂ ਹਨ। ਹੇਠਾਂ ਨਮੂਨੇ ਦੇ ਤੌਰ ਤੇ ਕੁਝ ਦਿਤੀਆਂ ਹਨ। 'ਸ਼' ਅਤੇ 'ਸ' ਵੀ ਕਦੀ 'ਹ' ਬਣ ਜਾਂਦੇ ਹਨ।

| ਵਰਣ | ਸੰਸਕ੍ਰਿਤ | ਨਿਰੂਪਣ | ਪੰਜਾਬੀ |
|---|---|---|---|
| ਠ | ਕਠਾਰ | ਕੁਹਾਰ | ਕੁਹਾੜਾ |
| ਥ | ਗੂਥ | ਗੂਹ | ਗੂੰਹ |
| | ਕਥਯ | ਕਹਅ | ਕਹ (ਆਖ) |
| | ਸ਼ਪਥ | ਸਵਹ=ਸਉਹ | ਸਾਂਹ |
| | ਕਥਿਤ | ਕਹਿਅ | ਕਹਿਆ |
| | ਕਥਾਨਕੀ | ਕਹਾਨਈ | ਕਹਾਨੀ |
| ਧ | ਦਧਿ | ਦਹਿ | ਦਹੀ |
| | ਅਧਮ+ਤਾਤ | ਹੱਠਾ | ਹੇਠਾਂ |
| | ਅਧੁਨਾ | ਹੁਣਾ | ਹੁਣ |
| | ਵਧੂ | ਵਹੂ | ਬਹੂ |
| | ਵਧਟੀ | ਵਹੁਟੀ | ਵਹੁਟੀ |
| ਭ | ਸੋਭਨ | ਸੋਹਨ | ਸੋਹਣਾ |
| | ਭਵਤੁ | ਹਅਉ | ਹੋਊ, ਹਉ |
| | ਗਰ+ਦਭ | ਗੱਦਹ | ਗਦਹਾ, ਗਧਾ |
| ਸ਼ | ਵਰ+ਸ਼ | ਵਰਹ | ਵਰ੍ਹਾ |
| | ਵਿੰਸ਼ | ਵਿਸ, ਵਿਹ | ਵੀਹ |
| | ਤ੍ਰਿੰਸ਼ | ਤ੍ਰਿਹ | ਤ੍ਰਿਹ, ਤੀਹ |
| | ਸ਼ਸ਼ | ਸਹ | ਸੈਹਾ |
| ਸ | | ਰਹ | ਰੋਹ (ਰਓ) |

ਛ, ਝ ਅਤੇ ਫ ਦੇ 'ਹ' ਵਿੱਚ ਬਦਲਣ ਦੇ ਕੋਈ ਉਦਾਹਰਣ ਨਾ ਪ੍ਰਾਕ੍ਰਿਤ ਵਿੱਚ ਲੱਭੇ ਹਨ, ਨਾ ਪੰਜਾਬੀ ਵਿੱਚ ।

**ਪਜਵਾਂ ਨਿਯਮ** :—ਕਈ ਥਾਵਾਂ ਤੇ ਸੰਸਕ੍ਰਿਤ ਦੇ ਦੋਵੇਂ 'ਸ਼' ਕੇਵਲ 'ਸ' ਬਣ ਜਾਂਦੇ ਹਨ, ਅੱਗ 'ਹ' ਤਕ ਨਹੀਂ ਵਿਗੜਦੇ । ਇਹ ਨਿਯਮ ਪ੍ਰਾਕ੍ਰਿਤ ਤੇ ਪੰਜਾਬੀ ਵਿੱਚ ਬਿਲਕੁਲ ਇਕੋ ਜਿਹਾ ਹੈ ਅਤੇ ਕਈ ਪ੍ਰਾਕ੍ਰਿਤ ਦੇ ਔਖੇ ਸ਼ਬਦਾਂ ਦਾ ਅਰਥ ਕੱਢਣ ਲਈ ਪੰਜਾਬੀ ਦੀ ਸਹਾਇਤਾ ਲਈ ਜਾ ਸਕਦੀ ਹੈ ।

| ਸੰਸਕ੍ਰਿਤ | ਪ੍ਰਾਕ੍ਰਿਤ | ਪਜਾਬੀ |
|---|---|---|
| ਅਵਸ਼੍ਯਾਯ | ਓਸ | ਓਸ |
| ਕੇਸ਼ | ਕੇਸ | ਕੇਸ |
| ਵੇਸ਼ | ਵੇਸ | ਭੇਸ |
| ਵਸ਼ | ਵਸ | ਵੱਸ |
| ਸ਼ੱਯਾ | ਸੇਜੱ | ਸੇਜ |
| ਸ਼ਰੀਰ | ਸਰੀਰ | ਸਰੀਰ |
| ਸ਼ਿਰ | ਸਿਰ | ਸਿਰ |
| ਸ਼ੀਰ+ਸ਼ | ਸੀਸ | ਸੀਸ |
| ਦੇਸ਼ | ਦੇਸ | ਦੇਸ਼ |
| ਦਸ਼ | ਦਸ | ਦਸ |
| ਸ਼੍ਰਿੰਗ | ਸਿੰਗ | ਸਿਗ |
| ਰਸ਼+ਮੀ | ਰੱਸੀ | ਰੱਸੀ (ਰਾਸ) |
| ਸ਼ਸ਼ਸੂਠੀ | ਸੱਠ | ਸੱਠ |
| ਈਸ+ਵਰ | ਇੱਸਰ | ਈਸਰ |
| ਸ੍ਰਿੰਗਾਰ | ਸਿੰਗਾਰ | ਸਿੰਗਾਰ |
| ਸ਼ਿਕ–ਸਾ | ਸਿੱਖਾ | ਸਿੱਖ(ਸੱਤ) |
| ਸ਼ਰਤ | ਸਰਦ | ਸਰਦ |

ਇਹ ਸੂਚੀ ਬੇ–ਅੰਤ ਵਧਾਈ ਜਾ ਸਕਦੀ ਹੈ, ਪਰ ਸਾਡੇ ਮਤਲਬ ਲਈ ਇੰਨੀ ਹੀ ਕਾਫੀ ਹੈ ।

**ਛੇਵਾਂ ਨਿਯਮ:**—ਸੰਸਕ੍ਰਿਤ ਦਾ 'ਯ' ਵਿਸ਼ੇਸ਼ ਅਵਸਥਾਵਾਂ ਵਿੱਚ ਪ੍ਰਾਕ੍ਰਿਤ ਅਤੇ ਪੰਜਾਬੀ ਵਿੱਚ ਆ ਕੇ 'ਜ' ਹੋ ਜਾਂਦਾ ਹੈ ਜਿਵੇਂ :—

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਯਦਿ | ਜਦਿ, ਜਇ | ਜੇ |
| ਯੌਵਨ | ਜੋਬਾਨ | ਜੋਬਨ |
| ਯੋਗ+ਯ | ਜੋਗੱ | ਜੋਗਾ |
| ਸੰਯਮ | ਸੰਜਮ | ਪੰਜਮ |

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਯੋ | ਜੋ | ਜੋ |
| ਯਸ਼ਸ | ਜਸੋ | ਜਸ |
| ਯੋਗੀ | — | ਜੋਗੀ |
| ਯੁਗ+ਮ | — | ਜੋਗ (ਬਲਦਾਂ ਦੀ ) |
| ਯੁਗ | — | ਜੁਗ |
| ਯਮ- ਦੂਤ | — | ਜਮਦੂਤ |
| ਯਵ | — | ਜੌਂ |
| ਯੋਗ | — | ਜੁਆ (ਜਗਲਾ) |
| ਯਤ੍ਰ | ਜੱਥ | ਜਿੱਥੇ |
| ਯਥਾ | ਜਹ | ਜਿਹਾ |

7. **ਸਤਵਾਂ ਨਿਯਮ** :—ਸੰਸਕ੍ਰਿਤ ਦੇ ਅਘੋਸ਼ ਵਰਨ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਅ ਕੇ ਆਪਣੇ ਅਨੁਰੂਪ ਸਘੋਸ਼ (ਕ, ਗ, ਤ, ਦ, ਇਤਿਆਦਿ) ਵਿੱਚ ਬਦਲ ਲੈਂਦੇ ਹਨ।

## ਪ੍ਰਾਕ੍ਰਿਤ ਦੇ ਉਦਾਹਰਨ

| ਵਰਣ | ਸੰਸਕ੍ਰਿਤ | ਪ੍ਰਾਕ੍ਰਿਤ |
|---|---|---|
| ਤ=ਦ | ਸ਼ਕੁੰਤਲਾ | ਸਉਂਦਲਾ |
| | ਵੇਦ ਵਤੀ | ਵੇਦ ਵਦੀ |
| | ਸ਼ਰਤ | ਸਰਦ |
| ਕ=ਗ | ਲੋਕ | ਲੋਗ (ਮਹਾਵੀਰ ਵਾਣੀਂ) |

## ਪੰਜਾਬੀ ਦੇ ਉਦਾਹਰਨ

| ਵਰਣ | ਸੰਸਕ੍ਰਿਤ | ਪਜਾਬੀ |
|---|---|---|
| ਕ=ਗ | ਸ਼ੋਕ | ਸੋਗ |
| | ਮਕਰ | ਮਗਰ (ਮੱਛ) |
| | ਸ਼ਾਕ | ਸਾਗ |
| | ਅੰਕ | ਅਗ (ਹਿੰਦਸੇ) |
| | ਸ਼ੰਕਾ | ਸੰਗ (ਝੇਂਪ) |
| | ਪਰ+ਯੰਕ | ਪਲੰਗ |

| ਵਰਣ | ਸੰਸਕ੍ਰਿਤ | ਪੰਜਾਬੀ |
| --- | --- | --- |
| ਖ=ਘ | ਸ਼ੰਖ | ਸੰਘ ( ਸੰਗ=ਗਲਾ) |
| | ਪਖ (ਪੰਜਾਬੀ) | ਪੰਘ ( ਫੰਗ, ਵਰਣ-ਵਿਪਰਜਯ ਨਾਲੇ ) |
| ਚ=ਜ | ਪੰਚ | ਪਜ |
| | ਪਚਕ | ਪੰਜਾ |
| | ਮੰਚਕ | ਮੰਜਾ |
| | ਕੁੰਚੀ | ਕੁੰਜੀ |
| | ਵ੍ਰਿਚਿਤ | ਵਾਂਜਿਆ |
| ਛ=ਝ | ਕੁਛ (ਹਿੰਦੀ) | ਕੁਝ |
| | ਪੂਛਨਾ (ਹਿਦੀ) | ਪੂਝਣਾ |
| | ਮੂਸ+ਛਾ | ਮੁਰਝਾ (ਨਾ) |

| ਵਰਣ | ਸੰਸਕ੍ਰਿਤ | ਪੰਜਾਬੀ |
| --- | --- | --- |
| ਟ=ਡ, ੜ | ਵਟ | ਬੜ, ਬੋੜ੍ਹ |
| | ਘਟੀ | ਘੜੀ |
| | ਕੰਟਕ | ਕਡਾ |
| | ਘਟਕ | ਘੜਾ |
| | ਵੇਂਟਨ | ਵੇਂਡਨ |
| | ਘੋਟਕ | ਘੋੜਾ |
| | ਕਰ+ਪਟ | ਕਪੜਾ |
| | ਕੀਟਕ | ਕੀੜਾ |
| ਠ=ਢ | ਕੁਸ਼+ਠ | ਕੋਢ (=ਕੋੜ੍ਹ) |
| | ਗ੍ਰੰਥਿ (ਗੰ=ਠ) | ਗੰਢ (ਗੰਢ੍ਹ) |
| | ਕ+ਵਾਥ (=ਕਾਠ) | ਕਾਢ ( =ਕਾੜ੍ਹ) |
| | ਪਠ | ਪੜ੍ਹ (=ਪਢ) |
| ਤ=ਦ | ਦੰਤ | ਦੰਦ |
| | ਅਤਰ | ਅੰਦਰ |
| | ਸ਼ਰਤ | ਸਰਦ |
| | ਸੰਕ੍ਰਾਂਤਿ | ਸੰਗਰਾਂਦ |

| ਵਰਣ | ਸੰਸਕ੍ਰਿਤ | ਪਜਾਬੀ |
|---|---|---|
| | ਸੁਖ–ਸ਼ਾਂਤਿ | ਸੁਖ–ਸਾਂਦ |
| | ਤੰਤ੍ਰ | ਤੰਦ |
| | ਅੰਤ੍ਰ | ਆਂਦਰ |
| ਥ=ਧ | ਮੰਥਨੀ | ਮਧਾਣੀ |
| ਪ=ਬ | ਚੰਪਾ | ਚੰਬਾ (ਚਮੇਲੀ) |
| | ਕੰਪਨ | ਕੰਬਣਾ |
| | ਕੰਪਿਤ | ਕੰਬਦਾ |
| | ਪੰਚਾਪ | ਪੰਜਾਬ |

ਵਿਅੰਜਨਾਂ ਵਿਸ਼ੇ ਇਕ ਮੋਟਾ ਨਿਯਮ ਹੋਰ ਦੱਸ ਕੇ ਅਸੀਂ ਇਕ ਦੋ ਗੱਲਾਂ ਸਵਰਾਂ ਬਾਰੇ ਦੱਸਾਂਗੇ ।

ਅੱਠਵਾਂ ਨਿਯਮ :—ਸੰਸਕ੍ਰਿਤ ਦੇ ਸ਼ਬਦ ਪ੍ਰਾਕ੍ਰਿਤ ਅਤੇ ਪੰਜਾਬੀ ਵਿੱਚ ਆ ਕੇ ਤ–ਵਰਗ ਦੇ ਵਰਣਾਂ ਨੂੰ ਅਨੁਵਰਤੀ ਚ–ਵਰਗ ਵਿੱਚ ਪਲਟ ਦਿੰਦੇ ਹਨ । ਜਿਵੇਂ—

## ਪ੍ਰਾਕ੍ਰਿਤ ਦੇ ਉਦਾਹਰਣ

| ਵਰਣ | ਸੰਸਕ੍ਰਿਤ | ਪ੍ਰਾਕ੍ਰਿਤ | ਅਰਥ |
|---|---|---|---|
| ਤ=ਚ | ਵਤ+ਸ | ਵੱਛ | ਬੱਛਾ, ਬੱਚਾ |
| | ਸਤ+ਯ | ਸੱਚ | ਸੱਚ |
| | ਮਤ+ਸ+ਯ | ਮੱਛ | ਮੱਛ |
| ਦ=ਜ | ਅਦ+ਯ | ਅੱਜ | ਅੱਜ |
| | ਵਿਦ+ਯੁਤ | ਵਿੱਜੁ | ਬਿਜ |
| ਧ=ਝ | ਮਧ+ਯਮ | ਮੱਝਮ | ਮਝਲਾ |
| | ਮਧ+ਯ | ਮੱਝ | ਵਿਚਕਾਰ |

## ਪੰਜਾਬੀ ਦੇ ਉਦਾਹਰਣ

| ਵਰਣ | ਸੰਸਕ੍ਰਿਤ | ਪੰਜਾਬੀ |
|---|---|---|
| ਤ=ਦ | ਸਤ+ਯ | ਸੱਚ |
| | ਵਤ+ਸ | ਬੱਛਾ, ਬੱਚਾ |

| ਵਰਣ | ਸੰਸਕ੍ਰਿਤ | ਪੰਜਾਬੀ |
|---|---|---|
| | ਨਰ+ਤਨ | ਨਚਣਾ |
| | ਨ੍ਰਿਤ+ਯ | ਨਾਚ |
| | ਮਤ+ਸ+ਯ | ਮੱਛ੍ਹੀ |
| ਦ=ਜ] | ਅਦ+ਯ | ਅੱਜ |
| | ਵੈਦ+ਯਨਾਥ | ਬੈਜਨਾਥ |
| | ਖਾਦ+ਯ | ਖਾਜਾ |
| | ਵਾਦ+ਯ | ਬਾਜਾ |
| | ਅਨਾਦ+ਯ | ਅਨਾਜ |
| | ਦ+ਯੂਤ | ਜੂਆ |
| ਧ=ਝ] | ਵਧ+ਯਾ | ਬੰਝ |
| | ਧੀਵਰ | ਝੀਵਰ, ਝੀਓਰ, ਝੀਰ. |
| | ਮਧ+ਯਧਾਰਾ | ਮੱਝਧਾਰ |
| | ਬੱਧ] | ਬੱਧਾ, ਬੱਝਾ |
| | ਲਬ+ਧ | ਲੱਭਾ, ਲੱਝਾ |
| | ਬੁੱਧ] | ਬੁੱਝ |

ਇਹ ਦੱਸਣ ਦੀ ਲੋੜ ਨਹੀਂ ਕਿ 'ਵ' ਅਤੇ 'ਬ' ਦੀ ਆਵਾਜ਼ ਵਿੱਚ ਫਰਕ ਇਨਾਂ ਥੋੜਾ ਹੈ ਕਿ ਬੋਲ-ਚਾਲ ਵਿੱਚ ਅਕਸਰ 'ਵ' 'ਬ' ਵਿੱਚ ਤਬਦੀਲ ਹੋ ਜਾਂਦਾ ਹੈ। (ਵਬਯੋਰ-ਭੇਦਹ)। ਇਸ ਤਰ੍ਹਾਂ 'ਨ' ਅਤੇ 'ਲ' ਵਿੱਚ ਵੀ ਕਦੀ ਕਦੀ ਅਦਲੀ ਬਦਲੀ ਹੋ ਜਾਂਦੀ ਹੈ। ਜਿਵੇਂ—

| | |
|---|---|
| ਨੀਲਾਰੀ | ਲਲਾਰੀ |
| ਨੀਲਾਮ | ਲਲਾਮ |
| ਨੀਤਾ | ਲੀਤਾ |

. 'ਰ' ਦੇ 'ਲ' ਹੋਣ ਦੇ ਵੀ ਕਈ ਉਦਾਹਰਣ ਮਿਲਦੇ ਹਨ। ਵ, ਨ ਅਤੇ ਰ ਦੀ ਥਾਂ ਕ੍ਰਮ-ਪੂਰਬਕ ਬ, ਲ ਅਤੇ ਲ ਹੋ ਜਾਣਾ ਸਧਾਰਣ ਲੋਕਾਂ ਦੀ ਢਿੱਲ ਦੇ ਕਾਰਣ ਹੈ। ਇਨ੍ਹਾਂ ਤੋਂ ਅਸੀਂ ਇਹ ਨਹੀਂ ਕਹਿ ਸਕਦੇ ਕਿ ਇਹ ਪਰੀਵਰਤਨ ਪੰਜਾਬੀਆਂ ਦੀ ਕਿਸੇ ਸ਼ਰੀਰਕ ਬਣਤਰ ਉੱਤੇ ਨਿਰਭਰ ਹੈ।

## ਜੂਗਲ ਸ਼ਬਦ

ਕਦੀ=ਕਦੀ ਇਕੋ ਹੀ ਮੂਲ ਸੰਸਕ੍ਰਿਤ ਸ਼ਬਦ ਤੋਂ ਪੰਜਾਬੀ ਵਿੱਚ ਆ ਕੇ ਦੋ ਸ਼ਬਦ ਬਣ ਜਾਂਦੇ ਹਨ, ਜਿਨ੍ਹਾਂ ਦੇ ਅਰਥ ਥੋੜ੍ਹੇ ਭਿੰਨ ਹੁੰਦੇ ਹਨ । ਇਨ੍ਹਾਂ ਨੂੰ 'ਜੁਗਲ ਸ਼ਬਦ' ਜਾਂ 'ਡਬਲੈਟ ( dublet ) ਆਖਦੇ ਹਨ । ਅੰਗ੍ਰੇਜ਼ੀ ਵਿਚ ਇਨ੍ਹਾਂ ਦਾ ਬੜਾ ਸੁਹਣਾ ਉਦਾਹਰਣ 'ਕੈਪਟਨ" ਅਤੇ 'ਚੀਫ਼ਟਨ' ਹੈ। ਪੰਜਾਬੀ ਵਿੱਚ ਜੁਗਲ ਸ਼ਬਦਾਂ ਦੀਆਂ ਅਸੰਖ ਮਸਾਲਾਂ ਹਨ। ਪਰ ਭਾਵ ਪ੍ਰਗਟ ਕਰਨ ਲਈ ਅਸੀਂ ਕੇਵਲ ਚਾਰ-ਪੇਸ਼ ਕਰਦੇ ਹਾ ।

### (1) 'ਕੰਮ' ਅਤੇ 'ਕਰਮ'

ਦੋਵੇਂ ਸੰਸ ਕ੍ਰਿਤ ਦੇ ਕਰ+ਮ ਤੋਂ ਨਿਕਲੇ ਹਨ । 'ਕੰਮ' ਪ੍ਰਾਕ੍ਰਿਤ ਰਾਹੀਂ ਪੰਜਾਬੀ ਵਿੱਚ ਆਇਆ ਹੈ, 'ਕਰਮ' ਸਿੱਧਾ ਸੰਸਕ੍ਰਿਤ ਤੋਂ । ਦੋਵਾਂ ਦਾ ਮੂਲ ਇਕ ਹੈ । ਪਰ ਅਰਥਾਂ ਵਿੱਚ ਭਿੰਨਤਾ ਹੈ ।

'ਕਮ'=ਕੀਤੀ ਗਈ ਕਿਰਿਆ

'ਕਰਮ'=ਜਿਨ੍ਹਾਂ ਕੰਮਾਂ ਦਾ ਫਲ ਮਿਲਨਾ ਹੈ ।

### (2) 'ਬੱਛਾ' ਅਤੇ 'ਬਛੇਰਾ'

ਦੋਵੇਂ 'ਵਤ+ਸ' (=ਬੱਚਾ) ਤੋਂ ਬਣੇ ਹਨ ।

'ਬੱਛਾ'=ਗਊ ਦਾ ਜਾਇਆ ।

ਬਛੇਰਾ'=ਘੋੜੀ ਦਾ ਬੱਚਾ

### (3) 'ਚੱਕਾ' ਅਤੇ 'ਚਕਲਾ'

ਦੋਵੇਂ ਪ੍ਰਾਕ੍ਰਿਤ ਰਾਹੀਂ 'ਚਕ੍ਰ' ਤੋਂ ਨਿਕਲੇ ਹਨ ।

'ਚੱਕ'=ਬੜਾ ਸਾਰਾ ਘੁੰਮਣ ਵਾਲਾ ਪਹੀਆ

'ਚੱਕਲਾ'=ਰੋਟੀਆਂ ਵੇਲਣ ਵਾਲੀ ਗੋਲ ਸਿਲ

### (4) 'ਗੱਲ' ਅਤੇ 'ਗੱਪ'

ਸੰਸਕ੍ਰਿਤ ਵਿੱਚ ਗੱਲਾਂ ਕਰਨ ਨੂੰ 'ਜਲ+ਪ' ਕਹਿੰਦੇ ਹਨ (ਦੇਖੋ 'ਮੇਘਦੂਤ'—'ਜਲ+ਪਤੰ ਰਕ੍ਰਮੇਣ') ਲੋਕਾਂ ਨੇ ਉਥੋਂ 'ਗਲਪ' (=ਗਲ+ਪ) ਬਣਾ ਲਿਆ । ਪ੍ਰਾਕ੍ਰਿਤ ਦੇ ਨਿਯਮਾਨੁਸਾਰ ਉਸੇ ਮੂਲ ਤੋਂ ਦੋ ਸ਼ਬਦ ਬਣੇ :

'ਗੱਲ'=ਬਾਤ

'ਗੱਪ'=ਵਧਾਈ ਹੋਈ ਗੱਲ ।

'ਗਲਪ' ਅਲਗ ਵੀ ਚਲਦਾ ਹੈ, ਜਿਸ ਦਾ ਅਰਥ ਹੈ 'ਛੋਟੀ ਕਹਾਣੀ।'

---

# ਅਪਭ੍ਰੰਸ਼ ਅਤੇ ਪੰਜਾਬੀ

ਡਾ. ਗੋਵਿੰਦ ਨਾਥ ਰਾਜਗੁਰੂ

ਭਾਰਤ ਵਿੱਚ ਭਾਸ਼ਾ ਦੇ ਬਾਰੇ ਵਿਗਿਆਨਕ ਖੋਜ–ਪੜਤਾਲ ਦਾ ਇਤਿਹਾਸ ਬਹੁਤ ਪੁਰਾਣਾ ਹੈ ।

ਵੈਦਿਕ ਯੁਗ ਵਿੱਚ ਹੀ (1000–500 ਸਾਲ ਈਸਾ ਤੋਂ ਪਹਿਲਾਂ) ਸ਼ਬਦਾਂ ਦੀ ਵਿਉਤ–ਪਤੀ, ਉਨ੍ਹਾਂ ਦਾ ਨਿਰਵਚਨ ਅਤੇ ਕ੍ਰਿਯਾ, ਕਾਰਕ, ਵਿਭਕਤਿ ਪ੍ਰਤਯਯ ਆਦਿਕ ਸਮਗਰੀ ਦੇ ਬਾਰੇ ਜਾਂਚ ਪੜਤਾਲ ਸ਼ੁਰੂ ਹੋ ਗਈ ਸੀ। ਬ੍ਰਾਹਮਣ ਗ੍ਰੰਥਾਂ, ਉਪਨਿਸ਼ਦਾਂ, ਪ੍ਰਾਤਿਸ਼ਾਖਯ ਗ੍ਰੰਥਾਂ ਵਿੱਚ ਕਈਆਂ ਥਾਵਾਂ ਤੇ ਇਹੋ ਜਿਹੀ ਚਰਚਾ ਮਿਲਦੀ ਹੈ ਕਿ 'ਪ੍ਰਿਥਵੀ' ਨੂੰ ਪ੍ਰਿਥਵੀ ਕਿਉਂ ਆਖਦੇ ਹਨ ? ਉਤਰ ਦਿੱਤਾ ਗਿਆ ਹੈ ਕਿ ਕਿਉਂਕਿ ਇਹ (ਪ੍ਰਿਥਵੀ) ਫੈਲੀ (ਪ੍ਰਥ) ਹੋਈ ਹੈ, ਇਸ ਲਈ ਇਸ ਨੂੰ ਪ੍ਰਿਥਵੀ ਕਿਹਾ ਗਿਆ ਹੈ । ਇਸ ਉੱਤਰ ਤੇ ਇਹ ਸ਼ੰਕਾ ਕੀਤੀ ਗਈ ਕਿ ਇਸ ਪ੍ਰਿਥਵੀ ਨੂੰ ਫੈਲਾਣ ਵਾਲਾ ਕੌਣ ਸੀ ਤੇ ਉਸ ਨੇ ਕਿਥੇ ਬੈਠ ਕੇ ਜਾਂ ਖਲੋ ਕੇ ਇਸ ਨੂੰ ਫੈਲਾਇਆ ।

ਯਾਸ਼ਕ (500 ਸਾਲ ਈਸਾ ਤੋਂ ਪਹਿਲਾਂ) ਨੇ ਭਾਸ਼ਾ ਅਤੇ ਇਸ ਦੇ ਸਾਰੇ ਪਹਿਲੂਆਂ ਦੇ ਬਾਰੇ ਬਹੁਤ ਗਹਿਰਾਈ ਨਾਲ ਵਿਚਾਰ ਕੀਤਾ। ਇਕ ਸ਼ਬਦ ਦੇ ਵੱਖਰੀਆਂ ਵੱਖਰੀਆਂ ਭਾਸ਼ਾਵਾਂ ਵਿੱਚ ਵੱਖਰੇ ਵੱਖਰੇ ਅਰਥ ਕਿਸ ਤਰ੍ਹਾਂ ਹੁੰਦੇ ਹਨ ਆਦਿਕ ਅਰਥਾ ਵਿਗਿਆਨ (semantics) ਸਬੰਧੀ, ਤੇ ਸ਼ਬਦਾਂ ਦੇ ਉਚਾਰਣ ਸਬੰਧੀ phonetics ਨਿਯਮਾਂ ਉੱਤੇ ਵੀ ਬੜੇ ਵਿਸਥਾਰ ਨਾਲ ਯਾਸਕ ਨੇ 'ਨਿਰਕੁਤ' ਵਿਚ ਵਿਚਾਰ ਕੀਤਾ ।1

ਯਾਸਕ ਦੇ ਬਾਅਦ ਅਚਾਰੀਆ ਪਾਣਿਨੀ ਨੇ ਭਾਸ਼ਾ ਦੇ ਉੱਤੇ ਹੋਰ ਵੀ ਵਿਆਪਕ ਤੇ ਵਿਗਿਆਨਕ ਢੰਗ ਨਾਲ ਵਿਚਾਰ ਕੀਤਾ। ਪਾਣਿਨੀ ਦੇ ਨਾਲ ਭਾਰਤ ਦੀ ਭਾਸ਼ਾਵਾਂ ਦੇ ਵਰਗੀ–ਕਰਣ (classification) ਦੀ ਪਰੰਪਰਾ ਵੀ ਸ਼ੁਰੂ ਹੁੰਦੀ ਹੈ ।

ਪਾਣਿਨੀ ਨੇ ਵੈਦਿਕ ਯੁਗ ਦੀ ਭਾਸ਼ਾ ਨੂੰ 'ਛੰਦਸ' ਤੇ ਆਪਣੇ ਯੁਗ ਦੀ ਭਾਸ਼ਾ ਨੂੰ 'ਲੌਕਿਕ' ਜਾਂ 'ਭਾਸ਼ਾ' ਦਾ ਨਾਂ ਦਿੱਤਾ । ਇਨਾਂ ਵਿੱਚੋਂ 'ਲੌਕਿਕ' ਸੰਸਕ੍ਰਿਤ ਦੀ ਅਨੇਕ ਸ਼ਾਖਾ–ਉਪਸ਼ਖਾਵਾਂ ਦਾ ਵਿਸਥਾਰ ਉਤਰ ਭਾਰਤ ਦੀਆਂ ਅਣਗਿਣੰਤ ਬੋਲੀਆਂ ਵਿੱਚ ਪਾਇਆ ਜਾਂਦਾ ਹੈ ।

---

1. ਯਾਸਕ ਦੇ ਵਿਚਾਰਾਂ ਦੀ ਅਲੋਚਨਾ ਡਾ. ਸਿਭੇਸਵਰ ਵਰਮਾ ਨੇ ' ਨਾਮਕ ਪੁਸਤਕ ਵਿਚ ਕੀਤੀ ਹੈ ।

ਪਾਣਿਨੀ ਤੋਂ ਬਾਅਦ 500 ਸਾਲ ਦੇ ਅੰਦਰ ਅੰਦਰ ਪ੍ਰਾਕ੍ਰਿਤਾਂ ਤੇ ਅਪਭ੍ਰੰਸਾਂ ਦਾ ਨਾਂ ਵੀ ਸੰਸਕ੍ਰਿਤ ਦੇ ਨਾਲ ਗਿਣਿਆ ਜਾਣ ਲੱਗ ਪਿਆ। 'ਛਾਸਾਤ੍ਰਯੀ' ਦਾ ਨਾਂ ਇਸ ਨੂੰ ਦਿੱਤਾ ਗਿਆ।

ਹੋਰ ਵਿਚਾਰ ਕਰਨ ਤੋਂ ਮਗਰੋਂ ਖੰਡ ਭਾਸ਼ਾਵਾਂ ਦਾ ਨਾਂ ਵੀ ਆਇਆ। ਅੰਤ ਵਿੱਚ ਇਹ ਕਹਿਣਾ ਪਿਆ ਕਿ ਜਿਵੇਂ ਸਾਗਰ ਦੀਆਂ ਲਹਿਰਾਂ ਦੀ ਗਿਣਤੀ ਕਰਨਾ ਸਰਲ ਨਹੀਂ ਤਿਵੇਂ ਹੀ ਇਨਾਂ ਲੋਕ ਭਾਸ਼ਾਵਾਂ ਦੀ ਗਿਣਤੀ ਕਰਨਾ ਵੀ ਸਰਲ ਨਹੀਂ ।1

ਅਸਲ ਵਿੱਚ ਭਾਰਤ ਜਿਹੇ ਵਿਸ਼ਾਲ ਦੇਸ਼ ਵਿੱਚ ਭਾਸ਼ਾਵਾਂ ਦੀ ਠੀਕ ਠੀਕ ਗਿਣਤੀ ਕਰਨਾ ਸ਼ਾਇਦ ਸੰਭਵ ਨਹੀਂ ਹੈ। ਜ਼ਿਲ੍ਹਿਆਂ ਅਤੇ ਤਹਿਸੀਲਾਂ ਦੀ ਗੱਲ ਤੇ ਕਿਧਰੇ ਰਹੀ ਅੱਜ ਤੇ ਭਾਸ਼ਾ ਵਿਗਿਆਨੀ ਇਕ ਇਕ ਨਗਰ ਤੇ ਇਕ ਇਕ ਪਰਵਾਰ ਦੀ ਵੱਖਰੀ ਵੱਖਰੀ ਬੋਲੀ ਮੰਨਦੇ ਹਨ ਤੇ ਭਾਸ਼ਾ ਦਾ ਇਸੇ ਰੂਪ ਵਿੱਚ ਵਿਸ਼ਲੇਸ਼ਣ ਵੀ ਕਰਦੇ ਹਨ। ਖੈਰ!

ਪ੍ਰਾਚੀਨ ਭਾਰਤ ਦੇ ਲੋਕਾਂ ਨੇ ਪਹਿਲਾਂ ਭਾਸ਼ਾ ਦੇ ਦੋ ਰੂਪ ਸਵੀਕਾਰ ਕੀਤੇ ਤੇ ਫੇਰ ਅਨੇਕਾਂ ਪ੍ਰਾਕ੍ਰਿਤਾਂ ਤੇ ਅਨੇਕਾਂ ਅਪਭ੍ਰਸ਼ਾਂ ਦੀ ਗਿਣਤੀ ਵੀ ਉਨਾਂ ਨੂੰ ਕਰਨੀ ਪਈ।

ਵਿਸ਼ਵਨਾਥ (1300 ਈ.) ਨੇ ਆਪਣੇ ਆਪ ਨੂੰ ਬੜੇ ਗੌਰਵ ਨਾਲ '18 ਭਾਸ਼ਾਵਾਂ ਦਾ ਵਿਦਵਾਨ' ਦੱਸਿਆ ਹੈ। (ਸਾਹਿਤ ਦਰਪਣ)।

ਇਨ੍ਹਾਂ ਭਾਸ਼ਾਵਾਂ ਵਿੱਚੋਂ ਅਪਭ੍ਰੰਸ਼ ਦਾ ਇਕ ਵਿਸ਼ੇਸ਼ ਮਹੱਤਵ ਹੈ। ਅਪਭ੍ਰੰਸ਼ ਦੇ ਨਾਲ ਭਾਰਤੀ ਭਾਸ਼ਾਵਾਂ ਦਾ ਉਹ ਸ਼ਾਨਦਾਰ ਇਤਿਹਾਸ ਸ਼ੁਰੂ ਹੁੰਦਾ ਹੈ, ਜਿਸ ਇਤਿਹਾਸ ਦਾ ਵਿਸਥਾਰ ਈਸਾ ਦੀ ਤੀਜੀ ਸਦੀ ਤੋਂ ਲੈ ਕੇ ਘੱਟੋ ਘੱਟ 1000 ਸੰਨ ਤਕ ਫੈਲਿਆ ਹੋਇਆ ਹੈ।

ਇਸ ਤੋਂ ਇਲਾਵਾ ਮੁਲਤਾਨ ਤੋਂ ਲੈ ਕੇ ਪੂਰਬ (ਬਿਹਾਰ) ਤਕ ਰਾਜਸਥਾਨ ਤੋਂ ਲੈ ਕੇ ਗੁਜਰਾਤ, ਕਾਠੀਆਵਾੜ ਤਕ ਅਪਭ੍ਰੰਸ਼ ਦਾ ਅਖੰਡ ਰਾਜ ਰਿਹਾ ਹੈ।

ਇੰਨੇ ਵੱਡੇ ਇਲਾਕੇ ਵਿੱਚ ਮਿਲਣ ਵਾਲੀਆਂ ਅੱਜ ਦੀਆਂ ਅਣਗਿਣਤ ਬੋਲੀਆਂ ਨੂੰ ਜਨਮ ਦੇਣ ਵਾਲੀ ਇਹ ਅਪਭ੍ਰੰਸ਼ ਅਸਾਡੇ ਵਾਸਤੇ ਇਕ ਵਰਦਾਨ ਹੀ ਹੈ। ਅਪਭ੍ਰੰਸ਼ ਨਾਲ ਉੱਤਰੀ ਭਾਰਤ ਵਿੱਚ ਭਾਸ਼ਾ ਸਬੰਧੀ ਏਕਤਾ ਆਈ ਅਤੇ ਇਸ ਸਾਰੇ ਪ੍ਰਦੇਸ਼ ਦੀਆਂ ਸਮਾਜਕ ਤੇ ਰਾਜਨੈਤਕ ਕ੍ਰਾਂਤੀਆਂ ਨੂੰ ਲਿਆਣ ਦਾ ਸਿਹਰਾ ਇਸੇ ਅਪਭ੍ਰੰਸ਼ ਦੇ ਸਿਰ ਹੈ।

ਸਿਰਫ ਭਾਸ਼ਾ ਦੀ ਦ੍ਰਿਸ਼ਟੀ ਤੋਂ ਵੀ ਅਪਭ੍ਰੰਸ ਨੇ ਪ੍ਰਾਕ੍ਰਿਤਾਂ ਦੇ ਵਿਆਕਰਣਾਂ ਅਤੇ ਖਾਸ ਤੌਰ ਤੇ ਇਸ ਦੇ ਲੰਬੇ ਲੰਬੇ ਵਾਕਯਾਂ ਅਤੇ ਇਕ ਨਿਰਜੀਵ ਤੇ ਪਰੰਪਰਾਵਾਦੀ ਕਾਵਿ-ਧਾਰਾ ਨੂੰ ਅਲਵਿਦਾ ਕਿਹਾ।

ਇਸ ਤਰ੍ਹਾਂ ਅਪਭ੍ਰੰਸ਼ ਇਕ ਨਵੀਂ ਚੇਤਨਾ ਤੇ ਨਵੀਆਂ ਕੀਮਤਾਂ ਦੀ ਪ੍ਰਤੀਕ ਬਣ ਕੇ ਆਈ।

ਨਵੇਂ ਛੰਦ, ਨਵੀਂ ਅਭਿਵਿਯਕਤਿ ਤੇ ਨਵਾਂ ਵਾਤਾਵਰਣ ਅਪਭ੍ਰੰਸ਼ ਨੇ ਆਪਣੇ ਯੁਗ ਨੂੰ ਦਿੱਤੇ। ਪਰੰਪਰਾ ਦੀਆਂ ਜੰਜੀਰਾਂ ਨੂੰ ਤੋੜਨ ਲਈ ਇਕ ਵਿਦ੍ਰੋਹੀ ਦੀ ਵਾਣੀ ਅਸੀਂ ਸਿਧਾਂ ਤੇ ਨਾਥਾਂ ਦੀਆਂ (ਅਪਭ੍ਰੰਸ਼) ਕਵਿਤਾਵਾਂ ਵਿੱਚ ਸੁਣਦੇ ਹਾਂ।

---

1. ਪ੍ਰਾਕ੍ਰਿਤ ਪ੍ਰਕਾਸ਼ 3/2/10।

ਪ੍ਰੇਮ ਪਿਆਰ ਦੇ ਮਿਠੇ ਗੀਤ, ਲੋਕ ਜੀਵਨ ਦੇ ਵਿਆਪਕ ਤੇ ਸੱਚੇ ਚਿਤਰ ਅਪਭ੍ਰੰਸ਼ ਵਿੱਚ ਸਦੀਆਂ ਬਾਅਦ ਵੇਖਣ ਨੂੰ ਮਿਲੇ ।

ਪ੍ਰਾਕ੍ਰਿਤਾਂ ਦੇ ਧਾਰਮਿਕ ਵਾਤਾਵਰਣ ਨੇ ਲੋਕ-ਜੀਵਨ ਦੀ ਸਾਰੀ ਹਰਿਆਲੀ ਜਿਵੇਂ ਸੁਕਾ ਦਿੱਤੀ ਸੀ । ਅਪਭ੍ਰੰਸ਼ ਦੇ ਨਾਲ ਮਨੁੱਖੀ ਜੀਵਨ ਨੂੰ ਸਾਹਿਤ ਵਿੱਚ ਫਿਰ ਸਥਾਨ ਮਿਲਿਆ ।

ਇਹ ਸੀ ਅਪਭ੍ਰੰਸ਼ ਦੀ ਮਹਿਮਾ ।

**ਅਪਭ੍ਰੰਸ਼: ਪੰਜਾਬ**

ਅਪਭ੍ਰੰਸ਼ ਪੰਜਾਬ ਦੇ ਵੀਰਾਂ, ਬਹਾਦਰਾਂ ਦੀ ਭਾਸ਼ਾ ਹੈ । ਪੰਜਾਬ ਦੀ ਤਾਂ ਇਥੇ ਹਿਮਾਲਾ ਦੀ ਠੰਡਕ ਤੇ ਰੇਗਸਤਾਨੀ ਤੁਫਾਨ ਵੀ ਹਨ । ਇਸ ਭਾਸ਼ਾ ਦੇ ਵਿਕਾਸ ਦੀ ਕਹਾਣੀ ਪੰਜਾਬੀ ਸਭਿਅਤਾ ਦੇ ਵਿਕਾਸ ਦੀ ਕਹਾਣੀ ਹੈ ।

ਇਤਿਹਾਸ ਤੋਂ ਪਤਾ ਚਲਦਾ ਹੈ ਕਿ ਈਸਾ ਤੋਂ ਕੋਈ 150 ਵਰ੍ਹੇ ਬਾਅਦ ਇਕ ਜਾਤੀ ਸ਼ਕ, ਸੀ ਖਿਯਨ, ਹੂਣਾਂ ਦੀ ਤਰਾਂ ਪੰਜਾਬ ਵਿੱਚ ਬਾਹਰੋਂ ਆਈ । ਇਤਿਹਾਸ ਇਸ ਜਾਤੀ ਨੂੰ 'ਆਭੀਰ' ਨਾਂ ਦੇ ਨਾਲ ਯਾਦ ਕਰਦਾ ਹੈ । ਇਹ ਲੋਕ ਕੌਣ ਸਨ ਤੇ ਕਿਥੋਂ ਆਏ ਸਨ, ਇਹ ਦੱਸਣਾ ਕਠਨ ਹੈ । ਪਰ ਭਾਰਤ ਵਿੱਚ ਆਕੇ ਇਹ ਭਾਰਤ ਦੇ ਹੋ ਕੇ ਵਸਣ ਲੱਗ ਪਏ । ਇਨ੍ਹਾਂ ਦਾ ਜ਼ਿਕਰ 'ਮਹਾਂ ਭਾਰਤ' ਵਿੱਚ ਵੀ ਆਉਂਦਾ ਹੈ । 'ਮਹਾਂਭਾਰਤ' ਦੇ ਅਨੁਸਾਰ ਇਹ ਅਭੀਰ—

(1) ਖਾਨਾ ਬਦੋਸ਼ ਸਨ,

(2) ਜੋਧੇ ਸਨ,

(3) ਸੰਘ ਬਣਾ ਕੇ ਰਹਿਣ (ਕੱਠੇ ਰਹਿਣ) ਵਾਲੇ ਸਨ,

(4) ਲੁੱਟ-ਮਾਰ ਇਨ੍ਹਾਂ ਦਾ ਪੇਸ਼ਾ ਸੀ ।

(ਮਹਾਂਭਾਰਤ ਦੇ ਪਰਮਵੀਰ ਅਰਜਨ ਨੂੰ ਵੀ ਇਨ੍ਹਾਂ ਨੇ ਲੁਟ ਲਿਆ ਸੀ ।)

ਪੰਜਾਬ ਵਿੱਚ ਸਦੀਆਂ ਤਕ ਵਸਣ ਕਰਕੇ ਇਨ੍ਹਾਂ ਨੇ ਇਥੇ ਬੋਲੀ ਜਾਣ ਵਾਲੀ ਭਾਸ਼ਾ (ਪੈਸ਼ਾਚੀ ਪ੍ਰਾਕ੍ਰਿਤ ?) ਵੀ ਅਪਣਾ ਲਈ ਸੀ । ਵਿਦੇਸ਼ੀ ਹੋਣ ਕਰਕੇ ਉਨਾਂ ਦਾ ਉਚਾਰਣ ਹੋਰ੍ਹਾਂ ਤੋਂ ਭਿੰਨ ਸੀ । ਜਿਵੇਂ ਅੰਗਰੇਜ਼ ਭਾਰਤ ਵਿੱਚ ਹਿੰਦੁਸਤਾਨੀ ਨੂੰ ਆਪਣੇ ਹੀ ਲਹਿਜੇ ਨਾਲ ਬੋਲਦੇ ਸਨ । ਤਿਵੇਂ ਅਭੀਰ ਵੀ ਪ੍ਰਾਕ੍ਰਿਤ (ਪੰਜਾਬ ਦੀ ਭਾਸ਼ਾ) ਨੂੰ ਬੋਲਦੇ ਸਨ । ਇਹ ਨਵਾਂ ਉਚਾਰਣ ਆਭੀਰਾਂ ਦੀਆਂ ਬਸਤੀਆਂ ਵਿੱਚ ਵਿਕਸਿਤ ਹੁੰਦਾ ਰਿਹਾ ।

ਉਚਾਰਣ-ਭੇਦ ਮੈਂ ਸਮਝਦਾ ਹਾਂ ਕਿ ਦੂਜੀ ਭਾਸ਼ਾ ਦੇ ਵਿਕਾਸ ਲਈ ਕਾਫੀ ਸਹਾਇਕ ਹੁੰਦਾ ਹੈ ।

ਆਭੀਰ ਲੋਕ ਵੀਰ ਸਨ । ਉਨ੍ਹਾਂ ਨੂੰ ਦੇਖਦੇ ਹੀ ਦੇਖਦੇ ਉਤਰੀ ਭਾਰਤ ਦਾ ਲੱਗ ਭੱਗ ਸਾਰਾ ਪ੍ਰਦੇਸ਼ ਕਬਜ਼ੇ ਵਿੱਚ ਕਰ ਲਿਆ । ਰਾਜਸਥਾਨ ਹੁੰਦੇ ਹੋਏ ਉਹ ਕਾਠੀਆਵਾੜ ਤਕ ਜਾ ਪੁਜੇ ।

ਉਨ੍ਹਾਂ ਦੀ ਇਸ ਰਾਜਨੀਤਕ ਸਫਲਤਾ ਦੇ ਨਾਲ ਨਾਲ ਉਨ੍ਹਾਂ ਦੀ ਬੋਲੀ ਵੀ ਉਨ੍ਹਾਂ ਦੇ ਸਿਪਾਹੀਆਂ ਤੇ ਹੋਰ ਲੋਕਾਂ ਦੇ ਰਾਹੀਂ ਦੂਰ ਦੂਰ ਤਕ ਪੁੱਜੀ ।

ਅਭੀਰਾਂ ਦੀ ਬੋਲੀ ਨੂੰ ਵਿਦਵਾਨਾਂ ਨੇ ਅਪਭ੍ਰੰਸ਼ ਦਾ ਨਾਂ ਦਿੱਤਾ ਇਸ ਅਪਭ੍ਰੰਸ਼ ਦੇ ਇੰਨੇ ਪਰਚਾਰ ਦੇ ਦੋ ਕਾਰਣ ਸਨ:—

(1) ਇਹ ਉਸ ਵੇਲੇ ਪਰਚਲਤ ਪ੍ਰਾਕ੍ਰਿਤਾਂ ਨਾਲੋਂ ਵਧੇਰੇ ਸਰਲ ਸਨ । ਸ਼ਬਦ ਸਰਲ ਵਾਕਯ ਹੋਰ ਵੀ ਸਰਲ, ਵਿਆਕਰਣ ਦੀਆਂ ਬਰੀਕੀਆਂ ਵੀ ਘੱਟ ਅਤੇ ਇਕ ਸ਼ਬਦ ਨੂੰ ਕਈ ਵੱਖ ਵੱਖ ਤਰ੍ਹਾਂ ਬੋਲਣ ਦੀ ਖੁਲ੍ਹੀ ਛੁਟੀ ਸੀ ।

(2) ਇਸ ਵਿੱਚ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਸਰਲ ਸ਼ਬਦਾਂ ਤੋਂ ਇਲਾਵਾ ਦੇਸੀ ਬੋਲੀਆਂ ਦੇ ਸ਼ਬਦਾਂ ਨੂੰ ਵੀ ਸਥਾਨ ਦਿੱਤਾ ਜਾਂਦਾ ਸੀ ।

ਉਚਾਰਣ ਦੀ ਇਕ ਮਰਯਾਦਾ ਜ਼ਰੂਰ ਸੀ, ਪਰ ਉਹ ਵੀ ਵੱਖਰੇ ਵੱਖਰੇ ਪ੍ਰਾਂਤਾ ਵਿੱਚ ਕਾਇਮ ਨਾ ਰਹਿ ਸਕੀ ।

ਇਹ ਸਾਰੇ ਗੁਣ ਕਿਸੀ ਵੀ ਲੋਕ ਭਾਸ਼ਾ ਵਿੱਚ ਹੁੰਦੇ ਹਨ ਤੇ ਸੰਸਕ੍ਰਿਤ ਤੋਂ ਬਾਅਦ ਪ੍ਰਾਕ੍ਰਿਤ ਵਿੱਚ ਵੀ ਸਨ । ਪਰ ਉਨ੍ਹਾਂ ਨੂੰ ਵਿਆਕਰਣ ਦੇ ਦੂਜੇ ਨਿਯਮਾਂ ਨਾਲ ਇੰਨਾ ਜਕੜਿਆ ਗਿਆ ਸੀ ਕਿ ਆਮ ਲੋਕਾਂ ਇਕ ਨਵੀਂ ਭਾਸ਼ਾ ਵਲ ਛੇਤੀ ਹੀ ਖਿਚੇ ਆਏ ।

ਇਸ ਤਰ੍ਹਾਂ ਅਪਭ੍ਰੰਸ਼ ਪੰਜਾਬ ਵਿੱਚ ਵਿਕਸਿਤ ਹੋਈ ਤੇ ਰਾਜਨੀਤੀ ਅਤੇ ਆਭੀਰਾਂ ਦੀਆਂ ਵਿਜਯ—ਯਾਤਰਾਵਾਂ ਨਾਲ ਦੇਸ਼ ਦੇ ਭਿੰਨ-ਭਿੰਨ ਭਾਗਾਂ ਵਿੱਚ ਪੁਜੀ ।

ਪੰਜਾਬ ਵਿੱਚ ਇਤਿਹਾਸ ਨੇ ਜਿਹੜਾ ਖ਼ੂਨੀ ਨਾਟਕ ਖੇਲਿਆ ਤੇ ਸਦੀਆਂ ਤਕ ਬੜੀ ਬੇਰਹਿਮੀ ਨਾਲ ਇਸ ਨੂੰ ਵਾਰ ਵਾਰ ਦੁਹਰਾਇਆ, ਉਸ ਦਾ ਪਰਿਣਾਮ ਇਹ ਹੋਇਆ ਕਿ ਇਥੇ ਸਭਿਅਤਾ ਤੇ ਸਾਹਿਤ ਦੀਆਂ ਅਨਮੋਲ ਚੀਜ਼ਾਂ ਸਦਾ ਵਾਸਤੇ ਨਸ਼ਟ ਹੋ ਗਈਆਂ । ਜਿਹੜਾ ਕੁਝ ਬਚਿਆ ਉਸ ਦੇ ਬਚਣ ਦੀ ਕਹਾਣੀ ਹੈਰਾਨ ਕਰ ਦਿੰਦੀ ਹੈ । ਕਹਿਣ ਦਾ ਭਾਵ ਇਹ ਹੈ ਕਿ ਪੰਜਾਬ ਵਿੱਚ ਅਜੇ ਤਕ 1000 ਸੰਨ ਦੀ ਵੀ ਕੋਈ ਸਾਹਿਤਕ ਸਮਗਰੀ ਮੌਜੂਦ ਨਹੀਂ ਦੂਜੀ ਤੇ ਤੀਜੀ ਸਦੀ ਦੀ ਤੇ ਗੱਲ ਹੀ ਕੀ ਹੈ ?

ਅਸਲ ਵਿੱਚ 1000 ਸੰਨ ਦੇ ਨੇੜੇ ਤੇੜੇ ਪੰਜਾਬ ਨੂੰ ਮੁਸਲਮਾਨਾਂ ਨਾਲ ਟੱਕਰ ਲੈਣੀ ਪਈ । ਇਨ੍ਹਾਂ ਦੇ ਲਗਾਤਾਰ ਹਮਲਿਆਂ ਦੇ ਕਾਰਣ ਸਮਾਜਕ ਜੀਵਨ ਅਸ਼ਾਂਤ ਹੋ ਗਿਆ । ਅਭੀਰਾਂ ਨੂੰ ਆਖਰਕਾਰ ਪੰਜਾਬ ਛੱਡਣਾ ਪਿਆ ਤੇ ਉਹ ਉਤਰ ਪ੍ਰਦੇਸ਼ ਜਾਂ ਇਸ ਤੋਂ ਵੀ ਦੂਰ ਜਾ ਬਸੇ । ਅੱਜ ਪੰਜਾਬ ਵਿੱਚ ਆਭੀਰ ਜਾਤੀ ਸ਼ਾਇਦ ਨਹੀਂ ਹੈ । ਪਰੰਤੂ ਗੰਗਾ ਦੇ ਕੰਢੇ ਕੰਢੇ ਉਤਰ ਪ੍ਰਦੇਸ਼ ਵਿੱਚ ਇਨ੍ਹਾਂ ਦੀਆਂ ਬੜੀਆਂ ਬੜੀਆਂ ਬਸਤੀਆਂ ਹਨ । ਹੁਣ ਇਨ੍ਹਾਂ ਨੂੰ 'ਅਹੀਰ' ਕਿਹਾ ਜਾਂਦਾ ਹੈ ।

ਅਭੀਰਾਂ ਦੇ ਨਾਲ ਅਪਭ੍ਰੰਸ਼ਾਂ ਦਾ ਲੋਕ ਯੁਗ ਸਮਾਪਤ ਹੋਇਆ ਤੇ ਉਨ੍ਹਾਂ ਦੀ ਥਾਂ ਆਧੁਨਿਕ ਭਾਸ਼ਾਵਾਂ ਨੇ ਲੈਣੀ ਸ਼ੁਰੂ ਕੀਤੀ ।

1000 ਸਨ ਤੋਂ ਬਾਅਦ ਅਪਭ੍ਰੰਸ਼ ਨੂੰ ਕੇਵਲ ਸਾਹਿਤ ਵਿੱਚ ਸਥਾਨ ਮਿਲਦਾ ਰਿਹਾ ਤੇ ਇਹ ਸਿਲਸਿਲਾ ਲੱਗ ਭੱਗ 14ਵੀਂ ਸਦੀ ਤਕ ਜਾਰੀ ਰਿਹਾ ।

12ਵੀਂ ਸਦੀ ਦੇ ਨੇੜੇ ਤੇੜੇ ਮੁਲਤਾਨ ਦੇ ਅਬਦੁਲ ਰਹਿਮਾਨ ਨੇ ਆਪਣੀ ਇਕ ਰਚਨਾ 'ਸਨੇਹ ਰਾਸਕ' ਅਪਭ੍ਰੰਸ਼ ਵਿੱਚ ਲਿਖੀ । 'ਸੰਦੇਸ਼' ਸ਼ਬਦ ਦਾ ਠੀਕ ਪੰਜਾਬੀ ਰੂਪ 'ਸਨੇਹ' ਜਾਂ 'ਸੁਨੇਹਾ' । ਇਸ ਤਰਾਂ ਇਹ ਰਚਨਾ ਪੰਜਾਬੀ ਸ਼ਬਦ ਨਾਲ ਸ਼ੁਰੂ ਹੁੰਦੀ ਹੈ । ਪਰੰਤੂ ਇਸ ਦੀ ਕੋਈ ਪ੍ਰਤੀ (ਖਰੜਾ) ਪੰਜਾਬ ਵਿੱਚ ਨਹੀਂ ਮਿਲੀ । ਗੁਜਰਾਤ ਤੇ ਬੜੋਦਾ ਦੇ ਅਨੇਕਾਂ ਪੁਸਤਕਾ- ਲਿਆਂ ਵਿੱਚ ਇਸ ਦੀਆਂ ਪ੍ਰਤੀਆਂ ਮਿਲੀਆਂ ਹਨ ।

ਇਸ ਰਚਨਾ ਦਾ ਵਿਦਵਾਨਾਂ ਨੇ ਬੜਾ ਸਨਮਾਨ ਕੀਤਾ ਹੈ ।

**ਅਪਭ੍ਰੰਸ਼ ਦਾ ਪੰਜਾਬ ਤੇ ਪ੍ਰਭਾਵ :**

**1. ਵਿਭਕਤੀਆਂ ਦੇ ਥਾਂ ਤੇ ਪਰਸਰਗਾਂ ਦਾ ਪ੍ਰਯੋਗ**

ਪ੍ਰਾਕ੍ਰਿਤ ਭਾਸ਼ਾ ਆਮ ਤੋਰ ਤੇ ਸੰਸਕ੍ਰਿਤ ਦੇ ਵਿਆਕਰਣ ਦਾ ਪਾਲਨ ਕਰਦੀ ਸੀ । ਇਸ ਲਈ ਕਈ ਕਾਰਕ ਰੂਪ ਪ੍ਰਾਕ੍ਰਿਤਾਂ ਵਿੱਚ ਜਿਉਂਦੇ ਰਹੇ । ਅਪਭ੍ਰੰਸ਼ ਵਿੱਚ ਭਾਸ਼ਾ ਦਾ ਰੂਪ ਵਿਯਗਆਤਮਕ (ਹੋ ਗਿਆ ਤੇ ਵਿਅਕਤੀਆਂ ਦਾ ਸਥਾਨ ਪਰਸਰਗਾਂ) ਨੇ ਲਿਆ । 'ਨੂੰ' 'ਦਾ', 'ਵਿੱਚ', 'ਮੇਂ' ਆਦਿਕ ਪਰਸਰਗ ਵਰਤੋਂ ਵਿੱਚ ਆਉਣ ਲੱਗੇ । 'ਨੇ' (ਉਸ ਨੇ) ਪਰਸਰਗ ਪੰਜਾਬੀ ਦੀ ਪ੍ਰਾਕ੍ਰਿਤੀ ਦੇ ਅਨੁਕੂਲ ਨਹੀਂ । 'ਉਸ ਕਹਿਆ ਜਾਂ ਉਸ ਆਖਿਆ' ਵਧੇਰੇ ਪੰਜਾਬੀ ਹੈ ।

**2. ਕ੍ਰਿਆ ਰੂਪਾਂ ਦੀ ਥਾਂ ਕ੍ਰਿਦੰਤ ਰੂਪ**

ਸੰਸਕ੍ਰਿਤ ਵਿਆਕਰਣ ਦੇ ਢਾਂਚੇ ਨੂੰ ਮੁਖ ਰਖ ਕੇ 'ਪ੍ਰਾਕ੍ਰਿਤਾਂ' ਨੇ ਕ੍ਰਿਆ ਰੂਪਾਂ ਵਿੱਚ ਕੁਝ ਸਰਲਤਾ ਲਿਆਂਦੀ ਸੀ । ਅਪਭ੍ਰੰਸ਼ਾਂ ਵਿੱਚ ਕ੍ਰਿਆ ਰੂਪਾਂ ਦਾ ਸਥਾਨ ਕ੍ਰਿਦੰਤਾਂ ਨੇ ਲਿਆ । ਪੰਜਾਬੀ ਵਿੱਚ ਵੀ ਇਹੋ ਪ੍ਰਵਿਰਤੀ ਕੰਮ ਕਰਦੀ ਹੈ । 'ਕਥ' ਕਹ । ਕਹਿਣਾ, ਕਹਿੰਦਾ ਸੀ, ਕਹਿਆ ਜਾਵੇਗਾ ।

**3. ਵਾਕਯ-ਰਚਨਾ**

ਅਪਭ੍ਰੰਸ਼ਾਂ ਨਾਲ ਵਾਕਯਾ ਵਿੱਚ ਇਕ 'ਸਥਾਨ-ਨਿਯਮ' ਮੰਨਿਆ ਗਿਆ । ਕਰਤਾ, ਕਰਮ, ਕ੍ਰਿਆ, ਇਹ ਨਿਯਮ ਕੰਮ ਕਰਦਾ ਰਿਹਾ । 'ਉਹ ਪੁਸਤਕ ਪੜ੍ਹਦਾ ਹੈ ।' ਸੰਸਕ੍ਰਿਤ ਤੇ ਪ੍ਰਾਕ੍ਰਿਤਾਂ ਵਿੱਚ ਇਸ ਤਰ੍ਹਾਂ ਦਾ ਕੋਈ ਨਿਯਮ ਨਹੀਂ ਸੀ ।

**4. ਉਚਾਰਣ ਸਬੰਧੀ ਸਮਾਨਤਾ**

ਪੰਜਾਬੀ ਉਚਰਣ ਅਪਭ੍ਰਸ਼ਾਂ ਦੇ ਵਧੇਰੇ ਨੇੜੇ ਹੈ । 'ਣ', 'ਲ' ਆਦਿਕ ਧੁਨੀਆਂ ਇਨ੍ਹਾਂ ਦੋਹਾਂ ਵਿੱਚ ਹਨ । ਸਮੀਕਰਣ (ਹਸਤ ਹਤਥ ਹੱਥ) ਦ ਨਿਯਮ ਬੜਾ ਵਿਆਪਕ ਹੈ । ਸ਼, ਢ,ਸ਼, ਧ ਆਦਿਕ ਧੁਨੀਆਂ ਨੂੰ ਵੀ ਬੜਾ ਸਰਲ ਬਣਾ ਲਿਆ ਗਿਆ ਹੈ ।

ਅਪਭ੍ਰੰਸ਼ ਦੇ ਦਿੱਤੇ ਕਿਸੇ ਵੀ ਉਦਾਹਰਣ ਤੋਂ ਇਹ ਗੱਲਾਂ ਸਿਧ ਹੁੰਦੀਆ ਹਨ ।

5. ਛੰਦ ਤੇ ਰਾਗ

ਜਿਵੇਂ ਸੰਸਕ੍ਰਿਤ ਦਾ ਕਾਵਿ 'ਸ਼ਲੋਕ' ਨਾਲ ਤੇ ਪ੍ਰਾਕ੍ਰਿਤ ਦਾ ਕਾਵਿ 'ਗਾਥਾ' ਨਾਲ ਸ਼ੁਰੂ ਹੋਇਆ ਅਪਭ੍ਰੰਸ਼ ਦੀ ਕਵਿਤਾ 'ਦੂਹਾ' 'ਦੋਹਾ' ਜਾਂ 'ਦੋਹਰਾ' ਛੰਦ ਨਾਲ ਸ਼ੁਰੂ ਹੁੰਦੀ ਹੈ ।

ਅਸਲ ਵਿੱਚ ਅਪਭ੍ਰੰਸ਼ਾਂ ਦੇ ਨਾਲ ਛੰਦ ਵਿਧਾਨ ਵਿੱਚ ਇਹ ਦੋ ਨਵੇਂ ਨਿਯਮ ਕੰਮ ਕਰਦੇ ਦਿਸਦੇ ਹਨ:—

(ਕ) ਵਰਣ-ਛਦਾਂ ਦੀ ਥਾਂ 'ਮਾਤਰਾ— ਛੰਦਾਂ' ਦੀ ਵਰਤੋਂ । ਦੋਹਰਾ, ਚਪਈ, ਅੜਿਲ, ਸੋਰਠਾ, ਆਦਿਕ ਛੰਦ ਅਪਭ੍ਰੰਸ਼ ਨਾਲ ਆਏ ।

(ਖ) ਛੰਦਾਂ ਵਿੱਚ ਤੁਕਾਂਤ ਰੱਖਣ ਦੀ ਪਰੰਪਰਾ। ਇਹ ਪ੍ਰਵਿਰਤੀ ਵੀ ਪਹਿਲੀ ਨਹੀਂ ਸੀ।*

ਛੰਦਾਂ ਤੋਂ ਇਲਾਵਾ 'ਰਾਗਾਂ' ਦੇ ਅਨੁਸਾਰ ਰਚਨਾ ਕਰਨ ਦੀ ਪਰੰਪਰਾ ਅਪਭ੍ਰੰਸ਼ ਨਾਲ ਹੀ ਸ਼ੁਰੂ ਹੋਈ । ਸਿਧਾਂ ਖਾਸ ਤੌਰ ਤੇ 'ਵੀਣਾ ਪਾ' ਨਾਂ ਦੇ ਇਕ ਸਿਧ ਦੀ ਸਾਰੀਆਂ ਰਚਨਾਵਾਂ ਰਾਗਾਂ ਵਿੱਚ ਹੀ ਹਨ। ਮਗਰੋਂ ਇਹ ਪ੍ਰਵਿਰਤੀ ਜਯਦੇਵ (12ਵੀਂ ਸਦੀ) ਨੇ ਸੰਸਕ੍ਰਿਤ ਕਵਿਤਾ ਵਿੱਚ ਵੀ ਬੜੀ ਸਫ਼ਲਤਾ ਨਾਲ ਅਪਣਾਈ । ਕਬੀਰ, ਗੁਰੂ ਨਾਨਕ ਦੇਵ ਆਦਿਕ ਹੋਰਾਂ ਮਹਾਂ ਪੁਰਖਾਂ ਨੇ ਇਸੀ ਪ੍ਰਵਿਰਤੀ ਨੂੰ ਅਪਣਾਇਆ ।

ਨਵੇਂ ਵਿਚਾਰ ਤੇ ਨਵੀਆਂ ਭਾਵਨਾਵਾਂ ਦੇਣ ਲਈ ਵੀ ਪ੍ਰਾਕ੍ਰਿਤ ਤੇ ਅਪਭ੍ਰੰਸ਼ਾਂ ਦਾ ਮਹੱਤਵ ਬਹੁਤ ਹੈ । (ਪਾਲੀ) ਪ੍ਰਾਕ੍ਰਿਤ ਯੁਗਾਂ ਵਿੱਚ ਜੈਨੀਆਂ ਦੇ ਪਹਿਲੇ ਤੀਰ ਖੰਕਰ, ਭਗਵਾਨ ਬੁਧ, ਅਪਭ੍ਰੰਸ਼ਾਂ ਦੇ ਸਰਹਪਾ ਆਦਿਕ ਸਿਧਾਂ ਨੇ ਪਰੰਪਰਾਂ ਤੋਂ ਚਲੀਆਂ ਆਣ ਵਾਲੀਆਂ ਵਿਚਾਰਧਾਰਾਵਾਂ ਉਪਾਸਨਾ-ਪਧਤੀਆਂ ਤੇ ਅਨੇਕਾਂ ਕਰਮ ਕਾਂਡਾਂ, ਪਖੰਡਾਂ, ਦਾ ਵਿਰੋਧ ਕੀਤਾ । ਮਧਯੁਗ ਦੇ ਸੰਤ ਮਤ ਨੇ ਆਪਣੇ ਲਈ ਇਨ੍ਹਾਂ ਸਿਧਾਂ—ਨਾਥਾਂ ਤੋਂ ਪ੍ਰੇਰਣਾ ਲਈ ।

ਇਸ ਤਰ੍ਹਾਂ ਅਪਭ੍ਰੰਸ਼ ਨੇ ਅਸਾਡੇ ਸਾਹਿਤ ਨੂੰ ਭਾਸ਼ਾ ਤੇ ਭਾਵਨਾ ਦਾ ਇਕ ਨਵਾਂ ਯੁਗ ਦਿੱਤਾ । ਸੁਤੰਤਰ ਵਿਚਾਰ ਕਰ ਸਕਣ ਦੀ ਪ੍ਰੇਰਣਾ ਵੀ ਇਸੀ ਸਾਹਿਤ ਦੇ ਕਲਾਕਾਰਾਂ ਤੋਂ ਅਸੀਂ ਪ੍ਰਾਪਤ ਕੀਤੀ ਹੈ ।

ਇਸ ਅਪਭ੍ਰੰਸ਼ ਦਾ ਤੀਜੀ ਤੋਂ ਦਸਵੀਂ ਸਦੀ ਤਕ ਦਾ ਇਕ ਪਰੀਚਯ ਮੈਂ ਦੇ ਚੁਕਿਆ ਹਾਂ । ਇਥੋਂ 1000–1300 ਸੰਨ ਤਕ ਦੇ ਅਪਭ੍ਰੰਸ਼ ਦੇ ਕਾਵਿ ਦੀ ਇਕ ਝਾਕੀ ਪੇਸ਼ ਕੀਤੀ ਜਾਂਦੀ ਹੈ । ਪਰੰਪਰਾ ਜੋੜਨ ਲਈ 5ਵੀਂ ਤੇ 6ਵੀਂ ਸਦੀ ਦੇ ਅਪਭ੍ਰੰਸ਼ ਦੇ ਵੀ ਕੁਝ ਨਮੂਨੇ ਦਿੱਤੇ ਜਾਣਗੇ ।

ਅਚਾਰੀਆ ਹੇਮ ਚੰਦਰ ਦੇ ਪ੍ਰਾਕ੍ਰਿਤ ਦੇ ਵਿਆਕਰਣ ਵਿੱਚੋਂ ਪੰਜਾਬੀ ਦੇ ਸ਼ਬਦਾਂ ਦੀ ਇਕ ਸੂਚੀ ਵੀ ਮੈਂ ਇਥੇ ਦੇ ਰਿਹਾ ਹਾਂ । ਇਸ ਨਾਲ ਪੰਜਾਬੀ ਤੇ ਅਪਭ੍ਰੰਸ਼ਾਂ ਦਾ ਠੀਕ ਠੀਕ ਸਬੰਧ ਸਮਝਣ ਲਈ ਸਹਾਇਤਾ ਮਿਲੇਗੀ ।

## ਸੁਯੰਭੂਕ੍ਰਿਤ

### ਪਉਮ-ਚਰਿਉ (ਸਮਾਂ ਈਸਵੀ ਸੰਨ 677 ਤੇ 783 ਦੇ ਵਿਚਕਾਰ)

ਪਉਮ ਚਰਿਉ ਵਿੱਚ ਰਾਮ ਦੀ ਕਥਾ ਹੈ । ਰਾਮ ਦਾ ਨਾਂ ਪਦਮ ਦਿੱਤਾ ਗਿਆ ਹੈ । ਇਸ ਮਹਾਂਕਾਵਿ ਦਾ ਅਪਭ੍ਰੰਸ਼ ਸਾਹਿਤ ਵਿੱਚ ਬਹੁਤ ਸਨਮਾਨ ਹੈ ।

ਨਿਰੋਲ ਸਾਹਿਤ ਦੇ ਤੌਰ ਤੇ ਇਸ ਨੂੰ ਬੜਾ ਮਹੱਤਵ ਮਿਲਿਆ ਹੈ ।



### ਪਉਮ ਚਰਿਉ

1. **ਛੱਕਾਰਯ1 ਦਸ ਲਯਾਰ2 ਣ ਸੁਯ3**
**ਵੀ ਸੋਵਸੱਗ4 ਪੱਚਯ5 ਬਹੁਯ6 ।1। 3।5।**

ਵਿਆਖਿਆ—6 ਕਾਰਕ, 10 ਲਕਾਰ, 20 ਉਪਸਰਗ ਤੇ ਬਹੁਤੇ ਪ੍ਰਤਯਯ ਵੀ ਨਹੀਂ ਸੁਣੇ ।

---

1. ਛੇ ਕਾਰਕ । ਸੰਸਕ੍ਰਿਤ ਵਿਆਕਰਣ ਵਿੱਚ ਕਾਰਕਾਂ ਦੀ ਗਿਣਤੀ ਵੱਧ ਤੋਂ ਵੱਧ ਅੱਠ, ਤੇ ਘੱਟ ਤੋਂ ਘੱਟ ਛੇ ਦਿੱਤੀ ਗਈ ਹੈ ।
2. ਲਕਾਰ । ਕ੍ਰਿਆ ਦੀ ਵਿਵਸਥਾ ਕਰਨ ਵਾਲੇ ਸੰਸਕ੍ਰਿਤ ਵਿੱਚ ਦਸ ਹਨ ।
3. ਸੁਯ । ਸ੍ਰੁਤ (ਸੰ.) ਸੁਣੇ ।
4. ਵੀਸ ਵਿਸ਼ਤਿ (ਸੰ) ਤੁਲਨਾ : ਵੀਹ (ਪੰ.) 'ਵੀ' ਦੋ ਦੀ ਗਿਣਤੀ ਲਈ ਪ੍ਰਚਲਿਤ ਰਿਹਾ ਹੈ । ਰਾਜਸਥਾਨੀ ਵਿੱਚ ਵੀ ਇਹ ਪਾਇਆ ਜਾਂਦਾ ਹੈ ।
   "ਰਹਿਅਉ ਸਾਲਹ ਵਿਆਸ"
   "ਢੋਲਾ ਮਾਰ" 242
   ਅਰਥ : ਸਾਲਹ ਦੋ ਮਹੀਨੇ ਰਹਿਆ ।
   ਰਾਜਸਥਾਨੀ ਤੇ ਪੰਜਾਬੀ ਆਪਸ ਵਿੱਚ ਬਹੁਤ ਨੇੜੇ ਹਨ ।
   ਉਵਸੱਗ । ਓਪਸਰਗ (ਸੰ:) ਇਨ੍ਹਾਂ ਦੀ ਗਿਣਤੀ 20 ਹੈ । ਸੰਗਿਆ ਸ਼ਬਦਾਂ ਦੇ ਅੱਗੇ ਲਾਏ ਜਾਂਦੇ ਹਨ । ਪ੍ਰ, ਓਪ. ਆਦਿਕ ।
5. ਪੱਚਯ (ਪ੍ਰਤਯਯ ਸੰ:) ਸੰਸਕ੍ਰਿਤ ਵਿਆਕਰਣ ਵਿੱਚ ਇਹ ਅਣਗਿਣਤ ਹਨ ।
6. ਬਹੁਯ (ਬਹੁਲ) ਬਹੁਤ ।

ਨੋਟ :—6, 10, 20 ਦੀ ਥਾਂ ਵਰਤੇ ਗਏ ਸ਼ਬਦ ਪੰਜਾਬੀ ਦੇ ਕਿੰਨੇ ਨੇੜੇ ਹਨ ।

2. ਕਿਹ1 ਤਿਯਮਦਿ2—ਕਾਰਣੇਂ ਕਵਿਵਰੇਣ3
ਘਾਇੱਜਇ4 ਬਾਲਿ ਸਹੋਯਰੇਣ5। 1। 10। 5।

ਵਿਆਖਿਆ—ਕਪੀਆਂ ਦੇ ਰਾਜਾ (ਬੰਦਰਾਂ ਦੇ ਰਾਜਾ—ਸੁਗ੍ਰੀਵ) ਨੇ (ਆਪਣੇ) ਭਾਈ ਬਾਲੀ ਨੂੰ ਤੀਵੀਂ ਲਈ ਕਿਉਂ ਮਰਵਾਇਆ।

3. ਕਿਹ ਰਾਵਣ ਦਹ—ਮੁਹੁ6 ਬੀਸ ਹੱਥੁ7,
ਅਮਰਾਹਿਵ8 ਭੁਵ9—ਬੰਧਣ ਸਮਤਥੁ 10। 1। 10। 7

ਵਿਆਖਿਆ—ਰਾਵਣ ਦੇ ਦਸ ਮੂੰਹ ਤੇ ਬੀਸ ਹੱਥ ਕੀ ਸੱਚੀ ਮੁੱਚੀ ਸਨ ? ਕੀ ਉਹ ਅਮਰਾਪੁਰੀ ਦੇ ਲੋਕਾਂ (ਦੇਵਤਿਆਂ) ਨੂੰ (ਆਪਣੀਆਂ) ਭੁਜਾਵਾਂ ਨਾਲ ਬੰਨ੍ਹ ਸਕਦਾ ਸੀ ?

---

1. ਕਿਵੇਂ, ਕਿਉਂ।
2. ਇਸਤਰੀ। ਤੁਲਨਾ : ਤੀਵੀਂ (ਪੰ.) ਡਾ:। ਭਾਯਾਣੀ ਨੇ ਇਕ ਪੁਸਤਕ ਵਿੱ 'ਤੀਮਇ' ਪਾਠ ਵੀ ਦੇਖਿਆ ਹੈ। (ਦੇਖੋ : ਪੰ. 9।)
3. ਕਪਿ—ਬੰਦਰ, ਵਰ=ਰਾਜਾ।
4. ਘਾਤ (ਸੰ.) ਕਰਮਵਾਚੀ ਰੂਪ।
5. ਸਹੋਦਰ=ਭਾਈ। ਸਹੋਅਰ ਸਹੋਯਰ।
ਸ਼ਬਦਮੁਖ (ਸੰ.) ਦਸ਼=ਦਹ। ਸ਼=ਹ ਫ਼ਾਰਸੀ ਤੋਂ ਇਲਾਵਾ ਵੀ ਪ੍ਰਚਲਿਤ ਸੀ ਸ, ਸ਼ ਆਦਿਕ ਤੀਨੋਂ ਊਸ਼ਮ ( ) ਮੂਲ ਵਿੱਚ 'ਸ' ਹੀ ਸਨ ਸ=ਹ ਪਾਣਿਨਿ ਨੇ ਸਵੀਕਾਰ ਕੀਤਾ ਹੈ। ਮੁਖ ਮੁਹ (ਪੰ:)
7. ਬੀਸ ਬੀਹ (ਪੰ:) ਹਸਤ=(ਸੰ:) ਹਤਥ ਹੱਥ (ਪੰ:)
8. ਅਮਰਾਧਿਪ (ਸੰ) ਅਮਰ=ਦੇਵਤਾ ਅਧਿਪ =ਸੁਵਾਮੀ। ਧ=ਹ। ਪ=ਵ। ਇਹ ਦੋਨੋਂ ਨਿਯਮ ਪ੍ਰਾਕ੍ਰਿਤ ਵਿੱਚ ਪ੍ਰਚਲਿਤ ਸਨ। ਦੀਪ=ਦੀਵ (ਦੀਵਾ ਪੰ.) ਰੂਪ=ਰੂਵ, ਪਾਧ=ਪਾਵ ਆਦਿਕ।
9. ਵੁਜ—ਬੰਧਿਨ (ਸੰ.) ਜ=ਵ ਇਹ ਖਾਸ ਰੂਪ ਹੈ। ਨ=ਣ ਆਮ ਹੈ।
10. ਸਮਰਥ (ਸੰ.) ਪ੍ਰਾਕ੍ਰਿਤ, ਅਪਭ੍ਰੰਸ਼ ਵਿੱਚ 'ਤ' ਵਿੱਚ ਰਿਹਾ ਹੈ, ਜਿਵੇਂ 'ਹਤਥ' ਪਰ ਪੰਜਾਬੀ ਵਿੱਚ ਦੋਨੋਂ 'ਥ' ਹੋ ਗਏ ਹਨ। ਹੱਥ, ਮਤਥ=ਮੱਥਾ।

4. ਝੱਤਿ1 ਸੁਰੇਹਿ2 ਵਿਮੁੱਕ3 ।
ਚਰਣੋਂਵਰਿ4 ਦਿਟਠੀ5 ਵਿਸਾਲਾ6 ।
ਭੱਤਿਏ7 ਅੱਚਣ ਜੋਗ 8
ਣਾਵਇ9 ਣੀਲੁਪੁੱਲ ਮਾਲਾ 10 । 2 । 2 । 9 ।

**ਵਿਆਖਿਆ**—ਦੇਵਤਿਆਂ ਨੇ ਝਟ ਹੀ (ਰਾਮਚੰਦਰ ਜੀ ਦੇ) ਚਰਣਾਂ ਉਤੇ ਆਪਣੀਆਂ ਵਿਸ਼ਾਲ ਅੱਖਾਂ ਲਾ ਦਿੱਤੀਆਂ । (ਜਿਵੇਂ) ਪੂਜਾ ਦੇ ਜੋਗ ਆਪਣੇ ਭਰਤੇ (ਸੁਆਮੀ) (ਦੇ ਚਰਣਾਂ ਵਿੱਚ) ਨੀਲ–ਕਮਲਾਂ ਦੀ ਮਾਲਾ ਨੀਵੀਂ (ਲਮਕਾ) ਦਿੱਤੀ ਹੋਵੇ ।

5. ਕੇਹਿ ਮਿ11 ਵਾਇਓ ਵੱਜੁ 12 ਮਣੋਹਰੁ
ਵਾਰਹ–ਤਾਲਓ13 ਸੋਲਹ ਅਕਖਰੁ14 । 2 । 4 । 4 ।

**ਵਿਆਖਿਆ**—ਕਿਸੇ ਦੇਵਤਾ ਨੇ ਸੁੰਦਰ ਵਾਜੇ ਵਜਾਏ ਬਾਰਾਂ ਤਾਲ ਤੇ ਸੋਲ੍ਹਾਂ ਅੱਖਰਾਂ (ਵਾਲੇ ਰਾਗ ਵਜਾਏ) ।

---

1. ਝਟਿਤਿ (ਸੰ:) ਝਟ (ਪੰ:)
2. ਸੁਰ+ਏਹਿਂ । ਕਰਣ ਕਾਰਕ ਬਹੁਵਚਨ ।
3. ਵਿਮੁਕਤ (ਸੰ:) ਛਡਿਆ । ਦਿਕਾਈਆਂ ।
4. ਚਰਣੋਪਰਿ (ਸੰ:) ਚਰਣ+ਓਪਰਿ । ਉਪਰ, ਉਪੇ (ਪੰ:)
5. ਦ੍ਰਿਸਟਿ (ਸੰ:) ਤੁਲਨਾ : ਡਿਠੀ (ਪੰ:)
6. ਸੰਸਕ੍ਰਿਤ ।
7. ਭਰਤਾ (ਸੰ.)
8. ਅਰਚਨਾ (ਸੰ:) ਪੂਜਾ । ਜਗੁ ਯੋਗਯ (ਸੰ:) ਤੁਲਨਾ : ਜੋਗੁ (ਕਿਸੇ) ਜੋਗਾ (ਪੰ:)
9. ਣਾਵਇ ਨਮ (ਸੰ:) ਝੁਕਣਾ, ਨਮਸਕਾਰ ਕਰਨਾ । ਨੀਵੀਂ, ਨੀਵੀਂ ਪਾਉਣਾ, ਆਦਿਕ ਸ਼ਬਦਾਂ ਦਾ ਸਬੰਧ ਇਸ ਨਾਲ ਹੈ ।
10. ਨੀਲ+ਓਤਪਲ+ਮਾਲਾ । ਓਤਪਲ=ਕਮਲ (ਉਪਲ=ਇਕ ਗੋਤ)
11. ਵਾਇਓ । ਵਾਦਿਤ (ਸੰ:) ਵਜਾਏ ।
12. ਵੱਜ । ਵਾਦਯ (ਸੰ:) ਵਾਜਾ (ਪੰ:)

13–14, ਤਾਲ ਅੱਖਰਾਂ ਦੀ ਗਿਣਤੀ ਰਾਗਾਂ ਤੇ ਅਨੁਸਾਰ ਜਾਪਦੀ ਹੈ ।

ਏਗੁਣਵੀਸਮੋ ਸੰਧਿ ।

6. ਕਹਿੰ ਜਾਯਉ 1 ਕਹਿੰ ਵਦਧਿਯਉ 2,
ਕਹੋ 3 ਧੀਯਉ 4 ਕਹੋ ਕੁਲਉਤਿਯਉ 5
ਕਸੁ 6 ਕੇਰਉ 7 ਏਵੱਡੁ 8 ਦੁਹੁ 9
ਵਣੇ 10 ਅਰਬਹੇ 11 ਜੇਣ 12 ਰੁਅਤਿਯਉ 13 । 29 । 9 । 10 ।

**ਵਿਆਖਿਆ**—ਕਿਥੇ ਜਨਮ ਲੀਤਾ ਹੈ ? ਕਿਥੇ ਵੱਡੀ ਹੋਈ ਹੈਂ ? ਕਿਸ ਦੀ ਧੀ ਹੈਂ ? ਕਿਹੜੇ ਕੁਲ ਵਿੱਚ ਉਤਪੰਨ ਹੋਈ ਹੈਂ ? ਕਿਸ ਕਰਕੇ (ਕਿਸ ਦੇ ਕਾਰਣ) ਇੰਨਾ ਵੱਡਾ ਦੁਖ (ਤੈਨੂੰ) ਹੈ ? (ਕਿ) ਬਣ ਵਿਚ ਰੋਂਦੀ ਪਈ ਹੈਂ ?

7. ਹਾ ਪੁੱਤ ਪੁੱਤ 14 ਦਕਖਵਹਿ 15 ਮੁਹੁ
ਹਾ ਪੁੱਤ ਪੁੱਤ ਕਹਿੰ ਰਾਯਉ ਤੁਹੁੰ । 29 । 15 । 3 ।

**ਵਿਆਖਿਆ** —ਹਾਇ ! ਪੁੱਤ (ਆਪਣਾ) ਮੂੰਹ ਤਾਂ ਦਿਖਾ। ਹਾਇ ! ਪੁੱਤ ਤੂੰ ਕਿਥੇ ਗਿਆ ਹੈਂ ?

---

1 ਜਾਤਾ (ਸੰ:। ਜਾਨ ਧਾਤੁ ਤੋਂ ਬਣਿਆ ਸ਼ਬਦ । ਤੁਲਨਾ : (ਮਾਂ ਦੇ) ਜਾਏ, ਜਾਤਕ (ਲਹਿੰਦੀ)

2. ਤੁਲਨਾ : ਵਧਣਾ, ਬਢਣਾ, ਵੱਢੀ (ਰਿਸ਼ਵਤ) ਇਹ ਸਾਰੇ ਸ਼ਬਦ 'ਵ੍ਰਿਦਧਿ' ਤੋਂ ਵਿਕਸਿਤ ਹੋਏ ਹਨ ।

3. ਕਿਸਦੀ । ਕਸਯ (ਸੰ:) ਕੱਸ ਕਹ ।
'ਕਹ' ਅਵਧੀ ਤੇ ਬ੍ਰਿਜ ਵਿੱਚ ਆਮ ਮਿਲਦਾ ਹੈ ।

4. ਦੁਹਿਤਾ (ਸੰ:) ਧੀਦਾ, ਧੀਆ (ਪਿਸ਼ਲ 392) ਤੁਲਨਾ : ਧੀ (ਪੰ:)

5. ਕੁਲ+ਉਤਪੱਨ ।

6. ਕਸੁ । ਕਸਯ (ਸੰ:)

7. ਕੇਰਉ (ਕ੍ਰਿਤੇ) (ਸੰ:) ਲੀਏ ਵਾਸਤੇ ।

8. ਇੰਨਾ ਵੱਡਾ । ਤੁਲਨਾ : ਏਡਾ (ਪੰ:)

9. ਦੁਹੁ । ਦੁਖ । ਖ=ਹ ।

10. ਵਣੇ । ਵਨ । ਨ=ਣ ।

11. ਅਰਛੋਂ ਅਸ (ਸੰ:) ਅਛ, ਅਛ, ਛੇ ਆਦਿਕ ਰੂਪ । 'ਹੈ' ਦੇ ਅਰਥ ਵਿੱਚ ਅਨੇਕ ਭਾਸ਼ਾਵਾਂ ਵਿੱਚ ਮਿਲਦੇ ਹਨ ।

12. ਜੇਣ । ਯੇਨ (ਸੰ:) ਜਿਸ ਕਾਰਣ ਤੋਂ ।

13. ਰੁਦੰਤੀ (ਸੰ:) (ਇਸਤਰੀ ਲਿੰਗ) ਤੁਲਨਾ : ਰੋਂਦੀ (ਹੋਈ)

14. ਪੁਤ੍ਰ (ਸੰ:) ਪੁੱਤ, ਪੁਤਰ (ਪੰ:)

15. 'ਦਿਖਾ' ਉਚਾਰਣ ਵੀ ਪੰਜਾਬੀ ਨਾਲ ਮਿਲਦਾ ਹੈ ।

8. ਕਤਥਇ1 ਅਰਹੱਦ2 ਭਮਂਤਿ3 ਕੇਮ4,
ਸੰਸਾਰਿਯ5 ਭਵਸਾਗਰ6 ਜੇਮ 7। 31। 6।

ਵਿਆਖਿਆ—ਰਹਟ ਕਿਵੇਂ ਭੌਂਦਾ ਹੈ, ਦਸਾਂ ਜਿਵੇਂ ਸੰਸਾਰੀ (ਲੋਕ) ਸੰਸਾਰ ਸਾਗਰ ਵਿੱਚ (ਭੌਂਦੇ) ਹਨ।

9. ਅਣੇਕ ਪਾਸੇ8 ਕਿਯ ਸਾਹਿ9 ਸੱਜ 10,
ਸੁਵਿਸਾਲ –ਸੁਘਂਦਾ –––ਜਵਲ 11 ਗੇਜ 12। 56। 5। 1।

ਵਿਆਖਿਆ—ਅਨੇਕ ਪਾਸੇ (ਤਰਫ਼) ਹਾਥੀਆਂ ਦੀ ਸਜਾਵਟ ਕੀਤੀ। ਬੜੀਆਂ ਬੜੀਆਂ ਤੇ ਚੰਗੀਆਂ ਚੰਗੀਆਂ ਘੰਟੀਆਂ ਦੀਆਂ ਜੋੜੀਆਂ ਗੱਜ ਰਹੀਆਂ ਹਨ।

**ਲੀਲਾਵਈ ਕਹਾ——**

ਇਸ ਨਾਂ ਦੀਆਂ ਕਈ ਕਥਾਵਾਂ ਅਪਭ੍ਰੰਸ਼ ਵਿੱਚ ਮਿਲੀਆਂ ਹਨ। ਕੁਤੂਹਲ ਜਾਂ ਕੌਤੂਹਲ ਦੀ ਇਸ ਕ੍ਰਿਤੀ ਨੂੰ ਵਿਦਵਾਨਾਂ ਨੇ ਬੜਾ ਸਨਮਾਨ ਦਿੱਤਾ ਹੈ।

ਕਵੀ ਨੇ ਆਪਣੇ ਬਾਰੇ ਕੋਈ ਸੂਚਨਾ ਨਹੀਂ ਦਿੱਤੀ। ਵਿਦਵਾਨਾਂ ਦਾ ਅਨੁਮਾਨ ਹੈ ਕਿ ਇਹ ਰਚਨਾ 800 ਈ. ਦੇ ਨੇੜੇ ਤੇੜੇ ਦੀ ਹੈ।

**ਭਾਸ਼ਾ**

ਕਵੀ ਆਪਣੀ ਭਾਸ਼ਾ ਨੂੰ ਮਰਹੱਟ–ਦੇਸ਼ੀ–ਭਾਸ਼ਾ ਕਹਿਦਾ ਹੈ। ਪਰੰਤੂ ਉਸ ਦੀ ਭਾਸ਼ਾ ਦਾ ਢਾਂਚਾ ਪੱਛਮੀ ਅਪਭ੍ਰੰਸ਼ਾਂ ਤੋਂ ਬਹੁਤਾ ਦੂਰ ਨਹੀਂ। ਵਿਆਕਰਣ, ਸ਼ਬਦ ਰੂਪ, ਕ੍ਰਿਆ, ਪ੍ਰਤਯਯ ਆਦਿਕ ਸਮਗ੍ਰੀ ਪੱਛਮੀ ਅਪਭ੍ਰੰਸ਼ ਦੀ ਹੀ ਜਾਪਦੀ ਹੈ। ਮਹਾਰਾਸ਼ਟਰੀ (ਮਰਾਠੀ) ਨਾਲ ਇਸ ਦਾ ਸਬੰਧ ਅਧਿਕ ਨਹੀਂ ਹੈ।

---

1. ਕਥ (ਸੰ:) ਕਹਿਣਾ। ਤੁਲਨਾ : ਕਥਨੀ, ਕਥਾ, ਕਥੇ (ਪੰ:)
2. ਰਹਟ। ਹਲਟੀ (ਪੰ:)
3. ਭ੍ਰਮ (ਸੰ:) ਘੁਮਣਾ। ਤੁਲਨਾ : ਭੌਂਦਾ (ਪੰ:)
4. ਕੇਮ=ਕਿਵੇਂ।
5. ਸੰਸਾਰਿਕ। ਕ ਅ ਯ। ਸੰਸਾਰ ਦੇ ਲੋਕ।
6. ਤਤਸਮ।
7. ਜਿਵੇਂ।
8. ਅਨੇਕ। ਪਾਰਸਵ (ਸੰ:) ਪਾਸ। ਪਾਸੇ (ਪੰ:) ਤਰਫ।
9. ਸਾਰਿ=ਹਾਥੀ। ਅਸਪਸ਼ਟ।
10. ਸੱਜ =ਸੱਜਾ (ਸੰ:) ਸਜਵਟ। ਸਾਜ ਸੰਭਾਲ।
11. ਜੁਵਲ। ਯਗਲ (ਸੰ:) ਜੁਗਲ। ਜੁਵਲ ਹੋਰ ਵੀ ਕਈ ਥਾਂਵਾਂ ਤੇ ਆਇਆ ਹੈ।
12. ਰੇ.ਜੇ। ਰੱਜਣਾ।

ਪੰਜਾਬੀ ਨਾਲ ਮਿਲਦੇ ਜੁਲਦੇ ਇਹੋ ਜਿਹੇ ਸ਼ਬਦ ਇਸ ਵਿੱਚ ਆਏ ਹਨ :

1. ਅਕਖਰ
2. ਅੱਗ, ਅੱਗਲਾ
3. ਅੱਜ
4. ਅਟਠ
5. ਅੱਤਖਮਣ (ਆਥਣ ਵੇਲਾ)
6. ਅਦਧ (ਅੱਧਾ)
7. ਅੱਪਣਾ
8. ਅਮੁਕ (ਨਾ ਮੁਕਣ ਵਾਲਾ)
9. ਅੰਗੁੱਠ
10. ਇੱਕ ਏਕੱ
11. ਇਤਥ (ਇਥੇ)
12. ਕੜਕਖ (ਕੜਖੀ)
13. ਕੱਢਣਾ
14. ਕੋਈ
15. ਖਾਜ (ਖੱਜਾ)
16. ਗੱਭਿਣ (ਗੱਭਣ)
17. ਗੁਜਆ (ਛਿਪਾ ਹੋਇਆ)
18. ਜਣ (ਜਣਾ)
19 ਜਾਸਿ
20. ਝੀਣਾ
21. ਠਾਣਾ (ਸਥਾਨ)
22. ਖੰਭ
23. ਦਿਟਠਾ
24. ਦੀਸਈ (ਦਿਸਦਾ)
25. ਦੇਹਲੀ
26. ਪਢ (ਪੜ੍ਹਨਾ)
27. ਭਇਣੀ (ਭੈਣ)
28. ਮਸਾਣ
29. ਮਾਓਸੀ (ਮਾਸੀ)
30. ਲਚਛੀ (ਲਛਮੀ)
31. ਲਕਧਾ
32. ਵਤਦ (ਵਢੀ)
33. ਸਹਿਯਾ (ਸਹੀ ਸਖੀ)
34. ਹੱਟ
35. ਹੱਥਾ ਹੱਥੈ
36. ਹਲਾ

---

## ਲੀਲਾਵਈ

**10. ਉਵਲਬਭਇ1 ਜੇਣ2 ਫੁਡਂ3 ਅਤਥੋ4,**

**ਅਕਯਤਇਏਣ5 ਹਿਯਏਣ 6 ।**

---

1. ਉਪ (ਸੰ:) ਉਵ (ਪ੍ਰ: ਅਪ:) । ਲਭ (ਸੰ:) ਲਬਭ (ਪ੍ਰਾ. ਅਪ:) ਤੁਲਨਾ ਲੱਭਣਾ (ਪੰ:)
2. ਜੇਣ ਯੇਨ (ਸੰ:) ਜਿਸ ਤੋਂ ।
3. ਸਫੁਟ (ਸੰ:) ਫੁਡ ਸਪਸ਼ਟ ।
4. ਅਰਥ
5. ਆਕਦਰਥਿਤ (ਸੰ:) ਆ+ਕਦਰਥ=ਬਿਨਾਂ ਦੁਖ ਤੋਂ ।
6. ਹ੍ਰਿਦਯ (ਸੰ:) ਤੁਲਨਾ । ਹਿਯਾ । ਹਿਰਦਾ (ਪੰ:)

ਸ ਚਯ1 ਪਰੋ2 ਸਕੋ3 ਣਿੱਚ4,
ਕਿੰ ਲਕਖਣੇਣ5 ਮਹ6 । 40

ਵਿਆਖਿਆ—ਜਿਸ (ਸ਼ਬਦ ਤੋਂ) ਅਰਥ ਸਪਸ਼ਟ ਲੱਭ ਜਾਵੇ ਤੇ ਹ੍ਰਿਦੇ ਨੂੰ ਕਸ਼ਟ ਨਾ ਕਰਣਾ ਪਏ ਅਸਾਡੇ ਲਈ ਓਹੀ ਵੱਡਾ ਤੇ (ਅਮਰ) ਰਹਿਣ ਵਾਲਾ ਸ਼ਬਦ ਹੈ। ਅਸਾਂ 'ਲਕਸ਼ਣਾ' ਵਾਲੇ ਸ਼ਬਦਾਂ ਤੋਂ ਕੀ ਲੈਣਾ ਹੈ।

### ਭਵਿਸ਼ਯਤ ਕਹਾ

(11ਵੀਂ ਸਦੀ)

11. ਪੁਚਛਿੱਜੰਤਿ7 ਵਿ ਜਣਿ ਜਣਿ 8,
ਆਉਰ9 ਣ ਕਹਇ ਕਹੋਵਿ10 ਕਿੰਪਿ11 ਦੁਕਖਾਓਰ 12।

ਵਿਆਖਿਆ—ਜਣੇ ਜਣੇ ਨੇ ਦੁਖੀ ਹੋ ਕੇ ਪੁਛਿਆ ਵੀ (ਪਰ ਉਸ) ਦੁਖਾਂ ਦੀ ਮਾਰੀ ਨੇ ਕੁਝ ਵੀ ਤੇ ਕਿਵੇਂ ਵੀ ਨਾ ਦਸਿਆ।

---

1. ਸ+ਚ+ਏਵ (ਸੰ:) ਐਹੀ
2. ਪਰੋ=ਵਡਾ
3. ਸ਼ਬਦ=ਸੱਦ
4. ਣਿੱਚੋ=ਨਿਤਯ । ਨਿੱਤ (ਪੰ:)
5. ਲਕ੍ਸ਼ਣ=ਦਰਸ਼ਨ ਸ਼ਾਸਤ੍ਰ ਦੇ ਅਨੁਸਾਰ ਦਾ ਅਰਥ ਜਾਣਨ ਲਈ ਤਿੰਨ ਸ਼ਕਤੀਆਂ ਕੰਮ ਆਉਂਦੀਆਂ ਹਨ।
(1) ਅਭਿਧਾ (2) ਲਕਸ਼ਣਾ (3) ਵਿਅੰਜਨਾ।

ਕਵਿ ਦਾ ਭਾਵ ਇਥੇ ਇਹ ਹੈ ਕਿ ਜਿਹੜਾ ਅਰਥ ਸਫ਼ਲਤਾ ਦੇ ਨਾਲ 'ਅਭਿਧਾ' ਨਾਲ ਜਾਣਿਆ ਜਾ ਸਕਦਾ ਹੋਵੇ ਓਹੀ ਚਾਹੀਦਾ ਹੈ। 'ਲਕਸ਼ਣਾ' ਨਾਲ ਹੇਰ ਫੇਰ ਕਰਕੇ ਅਰਥ ਕਰਨ ਨਾਲ ਮਨ ਨੂੰ ਕਸ਼ਟ ਹੁੰਦਾ ਹੈ ਤੇ ਕਵਿਤਾ ਦਾ 'ਰਸ' ਭੰਗ ਹੰਦਾ ਹੈ।

6. ਆਸ਼੍ਰਮ (ਸੰ:) ਮਹ (ਪ੍ਰਾ: ਅਪ:) ਤੁਲਨਾ : ਹਮ। ਹਮਾਨੂੰ (ਪਟਿਆਲਾ) ਮਹਾਨੂੰ (ਅੰਬਾਲਾ)।
7. ਤੁਲਨਾ : ਪੁੱਛਣਾ (ਪੰ:) ਪੁੱਛੀ ਜਾਂਦੀ ਹੋਈ।
8. ਜਨ (ਸੰ:) ਇਸਤਰੀ ਤੇ ਪੁਰਖ ਦੋਨਾਂ ਵਾਸਤੇ 'ਵਿਅਕਤੀ' ਬੋਧਿਕ ਇਹ ਸਰਵਨਾਤ ਬਹੁਤ ਸੁੰਦਰ ਹੈ।
9. ਅਤੁਰ (ਸੰ:)
10. ਕਥਮਪਿ (ਸੰ:) ਕਿਵੇਂ ਵੀ।
11. ਕਿਮਪਿ (ਸੰ:) ਕੁਝ ਵੀ।
12. ਦਕਖਾਤੁਰ (ਸੰ:)

12. ਤਾਂ1 ਪਿਕਖਿਵਿ2 ਜਣੇਰ3 ਆਸਕਿਓ4
ਥਿਓ5 ਹਿਟਠਾ ਮੁਹੁ6 ਮਾਣਕਲਕਿਓਂ7 ।

**ਵਿਆਖਿਆ**—ਉਸ ਧੀ ਨੂੰ ਵੇਖ ਕੇ ਪਿਤਾ ਦਾ ਮਨ ਸ਼ੰਕਾ ਨਾਲ ਭਰ ਗਿਆ (ਕਿ ਕਿਤੇ ਇਸ ਨੇ) ਅਸਾਡੀ ਮਾਨ ਮਰਿਆਦਾ ਨੂੰ ਕਲੰਕ ਤੇ ਨਹੀਂ ਲਾਇਆ) (ਤੇ ਉਹ) ਹਠਾਂ ਮੂੰਹ ਕਰਕੇ ਰਹਿ ਗਿਆ ।

ਵਵਿਸਯਤ ਕਹਾ

13. ਨੰ8 ਵੱਮਹਭੱਲਿ9 ਵਿੰਧਣ ਸੀਲ ਜੁਵਾਨ ਜਣਿ10,

---

1. ਤਾਂ (ਸੰ:) ਤਸਨੂੰ (ਇਸਤਰੀ ਲਿੰਗ)
2. 'ਦ੍ਰਿਸ਼' ਤੇ 'ਇਕਿਸ਼' ਇਹ ਦੋ ਧਾਤੂਆਂ ਦੇਖਣ ਵਾਸਤੇ ਬਹੁਤੀਆਂ ਆਉਂਦੀਆਂ ਸਨ । ਦੇਖਣਾ (ਪੰ:) ਦਾ ਸਬੰਧ ਨਾਲ ਹੈ ਤੇ ਵੇਖਣਾ ਦਾ ਦੂਜੀ ਨਾਲ । ਕਵਿਤਾ ਭਾਵੇਂ 'ਪੇਖਣਾ' ਵੀ ਮਿਲ ਜਾਵੇ । ਤੁਲਨਾ : ਪ੍ਰੇਕਸ਼, ਵੀਕਸ਼ ।
3. ਜਣੇਰ । 'ਜਨ' (ਸੰ:) ਧਾਤੂ । ਪੈਦਾ ਕਰਨਾ । ਇਸੀ ਤੋਂ 'ਜਣਦਿਆਂ' । ਪੈਦਾ ਕਰਨ ਵਾਲੇ (ਪਿਤਾ ਮਾਤਾ) ਤੁਲਨਾ : ਜਨਾਯਿਤ੍ਰੀ (ਸੰ:) (ਇਸ ਜਨ ਧਾਤੂ) ਦੇ ਰੂਪ ਗ੍ਰੀਕ ਤੇ ਲੈਟਿਨ ਆਦਿਕ ਆਰੀਆ ਭਾਸ਼ਾਵਾਂ ਦੇ ਮਾਧਿਅਮ ਤੋਂ ਅੰਗ੍ਰੇਜ਼ੀ ਵਿੱਚ ਵੀ ਪਾਏ ਜਾਂਦੇ ਹਨ । ਦੇਖੋ .
   ਇਸੀ ਧਾਤੂ ਨਾਲ ਸਬੰਧਤ ਹਨ ।
4. ਆਸ਼ੰਕਿਤ (ਸੰ:) ਸ਼ੰਕਾ ਕੀਤੀ ।
5. ਥਿਓ (ਸਥਿਤੰ ਸੰ:) 'ਕਥਾ' ਧਾਤੂ ਤੋਂ ਬਣੇ ਇਹ ਰੂਪ ਲਹਿੰਦੀ ਵਿੱਚ ਕ੍ਰਿਆਵਾਂ ਦੇ ਰੂਪ ਵਿੱਚ ਮਿਲਦੇ ਹਨ ।
6. ਹਿਟਠਾ ਜਾਂ ਹੇਟਠਾਂ ਇਹ ਦੋਵੇਂ ਸ਼ਬਦ ਅਧ: (ਸੰ:) ਦੀ ਥਾਂ ਵਰਤੇ ਜਾਂਦੇ ਹਨ । ਪ੍ਰਾਕ੍ਰਿਤ ਅਪਭ੍ਰੰਸ਼ ਵਿੱਚ ਇਨ੍ਹਾਂ ਦੀ ਪਰੰਪਰਾ ਪੁਰਾਣੀ ਜਾਪਦੀ ਹੈ । ਮੂੰਹ=ਮੁਖ ।
7. ਮਾਣ=ਮਾਨ ਕਲੰਕਿਤ=ਕਲੰਕਿਤ (ਕਰਨਾ) ।
8. ਨਨੁ (ਸੰ:) ਮਾਨੋ, ਜਿਵੇਂ ।
9. ਮਨਮਥ ਕਾਮਦੇਵ । ਭੱਲਿ=ਭਾਦਾ, ਬਰਛੀ । ਸੁੰਦਰੀ ਨੂੰ ਤਲਵਾਰ, ਬਰਛੀ ਆਦਿਕ ਕਹਿਣ ਦੀ ਪਰੰਪਰਾ ਬੜੀ ਪੁਰਾਣੀ ਜਾਪਦੀ ਹੈ । ਹਰਿਆਣੇ ਦੇ ਲੋਕ ਗੀਤਾਂ ਵਿੱਚ ਗੰਡਾਸਾ ਸ਼ਬਦ ਆਉਂਦਾ ਹੈ । "ਗੰਡਾਸੈ ਹੋਵੈ ਨਾ"
10. ਬਿਧ (ਸੰ:) ਵਿੰਨ੍ਹਣਾ । ਸੰਸਕ੍ਰਿਤ ਪ੍ਰਭਾਵ । ਸੀਲ=(ਸੁਭਾ) ਵਾਲੀ । ਜੁਵਾਣ= ਯੁਵਨ (ਸੰ:) ਯ=ਜ । ਤੁਲਨਾ ਜਵਾਨ (ਸਿਪਾਹੀ) ਜਣਜਨ (ਸੰ:)

ਤਾਹਿ 1 ਪਿਕਖਿਵਿ 2 ਕਾਂਤਿ 3 ਵਿੰਭਓਝੱਤਿ 4 ਕੁਮਾਰੁ ਮਣ5 । 5 । 8 । 1।

ਵਿਆਖਿਆ—ਉਸ ਰਾਜਕੁਮਾਰ ਨੇ ਉਸ ਨਾਇਕਾ ਨੂੰ ਦੇਖਿਆ ਜੋ (ਨਾਇਕਾ) ਜਵਾਨ ਲੋਕਾਂ (ਦੇ ਮਨਾਂ ਨੂੰ) ਵਿਨ੍ਹਣ ਲਈ ਜਿਵੇਂ ਕਾਮ ਦੇਵ ਦੀ ਬਰਛੀ ਹੋਵੇ । ਉਸ ਦੀ ਕਾਂਤੀ (ਸੁੰਦਰਤਾ) ਨੂੰ ਵੇਖ ਕੇ (ਰਾਜ) ਕੁਮਾਰ ਦਾ ਮਨ ਝਟ ਹੀ ਉਸ ਤੇ ਮਸਤ ਹੋ ਗਿਆ ।

14. ਚਿੰਤਇ6 ਵਰਕੁਮਾਰੀ ਘਰ ਅਯਹੈ7
ਪੇਸਣ8 ਕਾਈਂ 9 ਕਕਮਿ ਹਉਂ 10 ਆਯਹੋ । 5। 9। 4 ।

ਵਿਆਖਿਆ—ਉਹ ਸੁੰਦਰ ਕੁਮਾਰੀ ਸੋਚਦੀ ਹੈ ਕਿ ਇਸ ਘਰ ਆਏ ਦਾ ਕਿਹੜਾ ਕੰਮ ਕਰਾਂ ।

ਭਵਿਸਯਤ ਕਹਾ

15. ਵਡਵਿਓ11 ਭੋਜੁ12 ਪਓਰ13 ਪਇਸਾਰਓ14
ਸਾਲਿਦਾਲਿਸਾਲਣ15 ਪਿਯਾਰਓ16 । 6 । 22 । 3 ।

---

1. ਤਾਂਹਿ (ਸੰ:) ਉਸ ਨੂੰ ।
2. ਵੇਖ ਕੇ । 3. ਕਾਂਤਿ (ਸੰ:)
3. ਵਿਭੰਓ । ਵਿਸਮਯ । 'ਵਿਸਮਾਦ' ਪੰਜਾਬ ਦੇ ਸਾਹਿਤ ਵਿੱਚ ਪਰਚਲਤ ਰਿਹਾ ਹੈ । ਵਿਹਵਲ ਤੋਂ 'ਵਿੰਭਲ' (ਬੇਚੈਨ, ਵਿਆਕੁਲ) ਵੀ ਦੇਖਿਆ ਗਿਆ ਹੈ । ਇਸੇ ਪ੍ਰਕਾਰ ਦਾ ਇਹ ਸ਼ਬਦ ਹੈ ।
4. ਝਟਿਤਿ (ਸੰ:) ਤੁਲਨਾ : ਝਟ ਪਟ (ਪੰ:)
5. ਕੁਮਾਰ ਦਾ ਮਨ । ਨ=ਣ ।
6. ਚਿੰਤਤਿ (ਸੰ:) ਚਿੰਤਾ ਕਰਦੀ ਹੈ ।
7. ਆਗਤਸਯ (ਸੰ:) ਆਏ ਹੋਏ ਦਾ ।
8. ਪੇਸਲੁ । ਕੰਮ । ਵਿਓਤਪਤਿ ਅਸਪਸ਼ਟ ।
9. ਕਾਈਂ । ਕਿਵੇਂ । ਕਿਉਂ (ਲਹਿੰਦੀ)
10. ਕਰਮਿ ਹਉਂ । ਤੁਲਨਾ ਹੂੰ (ਹਿੰਦੀ) ਹਊਆ, ਹੋਂ ।
11. ਵ੍ਰਿਧ (ਸੰ:) ਤੁਲਨਾ : ਵਡਾ (ਪੰ:)
12. ਭੋਜਯ (ਸੰ:) ਭੋਜ (ਬਹਮ ਭੋਜ) ਜੱਗ ।
13. ਪ੍ਰਚੁਰ (ਸੰ:) ਬਹੁਤ ।
14. ਪ੍ਰ+ਸ੍ਰਿ (ਸੰ:) ਤੁਲਨਾ ਪਸਾਰਨਾ (ਪੰ:) (ਪ੍ਰਸਾਰਿਤ ਕਰਨਾ ਸਮਾਚਾਰ ਆਦਿਕ)
15. ਸ਼ਾਲੀ (ਸੰ:) ਚਾਵਲ । ਕਾਸ਼ਮੀਰੀ ਵਿੱਚ 'ਸ਼ਾਲੀ' ਚਲਦਾ ਹੈ । ਦਾਲਿ=ਦਾਲ । ਸੰਸਕ੍ਰਿਤ ਵਿੱਚ 'ਦਾਲਿ' ਨਹੀਂ ਦੇਖਿਆ । ਪ੍ਰਾਕ੍ਰਿਤ ਅਪਭ੍ਰੰਸ਼ ਵਿੱਚ ਆਮ ਆਉਂਦਾ ਹੈ । ਸਾਲਣ=ਸਾਲਨ । ਉਰਦੂ ਵਿੱਚ ਆਮ ਸ਼ਬਦ ਹੈ ।
'ਸਾਲਣ' ਸ+ਲਵਣ (ਸੰ:) ਤੁਲਨਾ ਸਲੂਣਾ (ਪੰ:) ਸਾਲੋਨਾ—ਸਲੋਨਾ (ਹਿੰਦੀ) ਰੁੱਖਾ—ਮਿਸਾ । ਸਲੋਨਾ=ਸੁੰਦਰ (ਬ੍ਰਿਜ)
16. ਤਲਨਾ ਪਿਆਰ (ਪੰ:) ਪ੍ਰਿਯ (ਸੰ:)

**ਵਿਆਖਿਆ**—ਵੱਡਾ ਭੋਜ (ਦਾਵਤ) ਦਿੱਤਾ । ਪਿਆਰ ਦੇ ਨਾਲ ਚਾਵਲ, ਦਾਲ ਤੇ ਬਹੁਤ ਸਾਰੇ ਸਲੂਣੇ ਫੈਲਾਏ (ਪਰੋਸੇ)

**16. ਪਿਓ 1 ਜਂਪਿਵਿ 2 ਨਯਵਿਣਯਕਯਤਬੇਂ 3**

**ਦਿੱਨ 4 ਘੁਸਿਣ 5 ਤਂਬੋਲੁ 6 ਸੁਹਤਬੇਂ 7 6 । 22 ।9।**

**ਵਿਆਖਿਆ**—ਮਿੱਠੀਆਂ ਮਿੱਠੀਆਂ ਗੱਲਾ ਕਰਕੇ (ਉਸਦੀ) ਨੀਤੀ ਤੇ ਨਿਮ੍ਰਤਾ ਤੋਂ (ਆਪਣ ਆਪ ਨੂੰ) ਕ੍ਰਿਤਾਰਥ ਮਨ ਕੇ ਕੋਮਲ ਪਾਨ ਉਸ ਦੇ ਹੱਥਾਂ ਵਿੱਚ ਦਿੱਤਾ ।

---

1. ਪ੍ਰਿਗ (ਸੰ:)

2. ਜ਼ਂਪਿਵਿ । ਗਲਾ ਕਰਕੈ । ਜਪ (ਸੰ:)

3. ਨਯ=ਨੀਤੀ । ਵਿਣਯ=ਨਿਮ੍ਰਤਾ । ਹਰ ਥਾਂ ਤੇ 'ਨ' ਨੂੰ 'ਣ' ਲਿਖਣ ਦੀ ਪਰਵਿਰਤੀ ਇਥੇ ਨਹੀਂ ਦਿਸਦੀ ।

   ਕ੍ਰਿਤਾਰਥ=ਧੰਨ ਸਮਝਣਾ ।

4. 'ਦਾ' ਸੰਸਕ੍ਰਿਤ । ਇਸ ਧਾਤੂ ਤੋਂ 'ਦਿਤਾ' ਤੇ ਦਿਨਾਂ ਦੋਵੇਂ ਰੂਪ ਬਣੇ ਹਨ ।

   ਪਹਿਲਾ ਪੰਜਾਬੀ ਨੇ ਖਾਸ ਤੋਰ ਤੇ ਅਪਣਾਇਆ ।

5. ਘੁਸ੍ਰਿਣ (ਸੰ:) ਕੋਮਲ ।

6. ਤਂਬਲ (ਸੰ:) ਤੰਬੂਲ, ਤੰਬੋਲੀ (ਤਮੋਲੀ) ਪਾਨ ਦੇ ਨਾਲ ਸਬੰਧਿਤ ਹਨ । ਪਾਨ ਵਿੱਚ 13 ਗੁਣ ਹਨ । ਪਾਨ ਦੇਣਾ ਆਏ ਗਏ ਦਾ ਸਨਮਾਨ ਸਮਝਿਆ ਜਾਂਦਾ ਰਿਹਾ ਹੈ ।

7. ਸੁ+ਹਸਤ (ਸੰ:) ਤੁਲਨਾ : ਹੱਥ ।

   ਪ੍ਰਾਕ੍ਰਿਤ=ਅਪਭ੍ਰੰਸ਼ 'ਤ, ਥ, ਕ, ਖ' ਅਲਗ ਅਲਗ ਆਉਂਦੇ ਹਨ । ਪੰਜਾਬੀ ਵਿੱਚ ਸਮੀ 'ਕਰਣ' ਦਾ ਨਿਯਮ ਪ੍ਰਬਲ ਰਹਿਆ ਅਤੇ 'ਅਧਿਕ' ਨਾਲ 'ਥ' ਜਾਂ 'ਖ' ਹੀ ਰੱਖਿਆ ਗਿਆ ਹੈ । ਹਤਥ=(ਅਪ:) ਹੱਥ (ਪੰ) ਕੜ ਕਖ (ਅਪ:) ਕਡੱਖ (ਪੰ:)

## ਜਿਨਦਤ ਸੂਰੀ* ਕ੍ਰਿਤ ਚਰਚਰੀ*

(ਰਚਨਾ ਕਾਲ—1000 ਸੰਮਤ)

16. ਜੋ1 ਵਾਯਰਣ2 ਵਿਯਾਣਇ3 ਸੁਹਲਕਖਣ ਨਿਲਉ4
ਸੱਦੁ ਅਸੱਦੁ5 ਵਿਯਾਰਇ6 ਸੁਵਿਯਕਖਣ ਤਿਲਉ 7 ।
ਸੁਛਦਿਣ8 ਵਕਖਾਣਇ9 ਛੰ ਦੁ ਜੁ ਸੁਜਇਮਉ10
ਗੁਰੁ ਲਹੁ11 ਲਹਿ12 ਪਇਠਾਵਇ13 ਨਰਹਿਉ14 ਵਿਜਯਮਉ 15।3

ਵਿਆਖਿਆ—ਜੋ (ਗੁਰੂ) ਵਿਆਕਰਣ (ਸ਼ਾਸਤਰ) ਜਾਣਦੇ ਹਨ, ਲੱਛਣਾਂ ਦੇ ਭੰਡਾਰ ਹਨ, (ਸ਼ੁਧ) ਸ਼ਬਦ ਅਤੇ ਅਸ਼ੁਧ ਸ਼ਬਦਾਂ ਦਾ ਵਿਚਾਰ ਕਰਦੇ ਹਨ, ਬੜੇ ਬੜੇ ਵਿਦਵਾਨਾ ਦੇ ਵੀ ਸ਼ਿਰੋਮਣੀ ਹਨ, ਜੋ ਚੰਗੇ ਚੰਗੇ ਮੁਨੀਆਂ ਵਿੱਚ ਵੀ ਮਾਨ ਦੇ ਅਧਿਕਾਰੀ ਬਣਦੇ ਹਨ, ਅਤੇ ਜੋ ਗੁਰੂ ਸਾਰੀ ਮਨੁੱਖ ਜਾਤੀ ਦੇ ਸ਼ੁਭਚਿੰਤਕ ਹਨ ਅਤੇ ਗੁਰੂ ਤੇ ਲਘੂ ਅੱਖਰਾਂ ਨੂੰ ਲਭ ਕੇ (ਕਵਿਤਾ ਵਿੱਚ) ਰੱਖਦੇ ਹਨ (ਤੇ ਇੰਜ) ਛੰਦ ਦਾ ਹੋਰ ਵੀ ਸੁੰਦਰ ਛੰਦਾਂ ਵਿੱਚ ਵਿਖਿਆਨ ਕਰਦੇ ਹਨ, ਉਨ੍ਹਾਂ ਗੁਰਆਂ ਦੀ ਜੈ ਹੋਵੇ ।

---

*"ਸਰੀ ਵਿਦਵਾਨਾਂ ਨੂੰ ਬਖਸ਼ੀ ਹੋਈ ਇਕ ਉਪਾਧੀ ਹੁੰਦੀ ਸੀ । 'ਸੂਰੀ' ਇਕ ਗੋਤ ਵੀ ਹੈ ।

† ਗੀਤ ਤੇ ਨਾਚ ਵਾਸਤ 'ਚਰਚਰੀ' ਸ਼ਬਦ ਪ੍ਰਚਲਤ ਹੈ ।
"ਕਰਤ ਕਰਤ ਚਰਚ ਚਰਚਰੀ" (ਕਾਨ ਮ. ੫)

1. ਯ: (ਸੰ:) ਜੋ । 2. ਵਿਆਕਰਣ (ਸੰ:)
3. ਸੰਸਕ੍ਰਿਤ ਦੀ ' ' ਧਾਤੂ ਦੇ ਦੋ ਰੂਪ ਪੰਜਾਬੀ ਵਿੱਚ ਹਨ:—
'ਜਾ' ਜਾਂ 'ਯ (ਣ)' । ਅ+ਯਾਣਾ, ਨਿ+ਯਾਣਾ, ਸ+ਯਾਣਾ ।
'ਯਾਣ' ਵਾਲੇ ਸ਼ਬਦ ਅਪਭ੍ਰੰਸ਼ਾਂ ਵਿੱਚ ਪਾਏ ਜਾਂਦੇ ਹਨ। ਵਿਯਾਣਹਿ=ਜਾਣਦੇ ਹਨ
4. ਸ਼ੁਭ (ਸ਼ੋਭ:) । ਸੁਹਣਾ, ਸੋਹਣਾ (ਪੰ:) ਲਕਸ਼ਣ=ਲੱਛਣ (ਪੰ:) ਤਿਲਕ (ਸੰ) ਸ਼ਰੋਮਣੀ ।
5. ਸ਼ਬਦ—ਅਸ਼ਬਦ (ਸੰ:) ਤੁਲਣਾ ਸੱਦਣਾ (ਪੰ:)
6. ਵਿਯਾਰਇ । ਵਿਚਾਰਦਾ ਹੈ ।
7. ਸੁਵਿਚਕਸ਼ਣ=ਬਹੁਤ ਚਤੁਰ । ਤਿਲਉ=ਤਿਲਕ=ਸ਼ਰੋਮਣੀ
8. ਸੁ+ਛੰਦ+ਇਨ । ਸੁੰਦਰ ਛੰਦ ਨਾਲ ।
9. ਵਯਾਖਯਾਨ (ਸੰ:) ਬਖਾਨ, ਬਖਾਣ (ਪੰ:)
10. ਸੁਯਤਿਮਤ: ਤ (ਸੁ+ਯਤਿ ਜਤੀ)+ਮ(ਮੰਨਿਆ, ਪਰਮੰਨਿਆ) ਜਤੀਆਂ (ਸਤੀਆਂ) ਵਿੱਚ ਪ੍ਰਸਿੱਧ ।
11. ਗੁਰੂ, ਲਘੂ, ਛੰਦ ਦੇ ਦੋ ਚਿੰਨ੍ਹ (ਗੁ. ਲਘੁ)
12. ਲਭ (ਸੰ:) ਲਹਿ (ਣਾ), ਲਭਣਾ, ਰੂਪ 'ਲਭ' ਦੇ ਹਨ ।
13. ਪ੍ਰਤਿਸ਼ਠਾ (ਸੰ:) ਪਇਠਾ । ਵਇ ਕ੍ਰਿਆ ਰੂਪ । ਬਿਠਾਂਦਾ ਹੈ । ਰੱਖਦਾ ਹੈ ।
14. ਨਰਹਿਤ (ਸੰ:) ਮਨੁਖ ਜਾਤੀ ਦਾ ਸ਼ੁਭ ਚਿੰਤਕ ।
15. ਵਿਜਯਤਾ (ਸੰ:) ਜੈ ਹੋਵੇ ।

ਚਰਚਰੀ

18. ਜਹਿ1 ਨਾ ਹਾਸੁ2 ਨ ਵਿਹੁੱੜ3 ਨਾ ਖਿੱੜ4 ਨਾ ਰੁਸਣਓ।5
ਕਿੱਤਿ6 ਨਿਮਿਤੁ7 ਨ ਦਿੱਜਇ8 ਜਹਿਂ ਧਣ9 ਅੱਪਣਓ10।
ਕਰਹਿ11 ਜਿ12 ਬਹੁ ਆਸਾਯਣ13 ਜਹਿਂ ਤਿਣ14 ਮੇਲਜਹਿ15।
ਮਿਲਿਯ ਤਿ ਕੇਲਿ16 ਕਰਂਤਿ17 ਸਮਾਣ18 ਮਹੇਲਿਯਿਹਿ19। 22।

**ਵਿਆਖਿਆ**—ਜਿਨ੍ਹਾਂ (ਗੁਰੂ ਸਥਾਨਾਂ ਵਿੱਚ) ਨਾ ਹਾਸਾ (ਮਜ਼ਾਕ) ਨਾ (ਖਰ) ਮਸਤੀਆਂ, ਨਾ ਖੇੜਾ, ਨਾ ਰੁਸਣਾ, (ਜਿਹੀਆਂ) ਗੱਲਾਂ ਹੁੰਦੀਆਂ (ਹਨ) ਜਾਂ ਕੋਈ ਆਪਣਾ ਧਨ (ਕੇਵਲ) ਆਪਣੇ ਨਾਮ ਵਾਸਤੇ ਹੀ ਦੇਂਦਾ ਹੈ। ਜਿਥੇ ਉਹ ਲੋਕ ਨਹੀਂ ਮਿਲਦੇ (ਆਂਦੇ) ਜਿਹੜੇ (ਮਰ-ਯਾਦਾਵਾਂ) ਨੂੰ ਬਹੁਤਾ ਤੋੜਦੇ ਹਨ, (ਕਿਉਂਕਿ ਇਹੋ ਜਿਹੇ ਲੋਕ) ਕੱਠੇ ਹੋ ਕੇ ਮਹਿਲਾਵਾਂ (ਇਸਤਰੀਆਂ) ਨਾਲ ਕੇਲੀ (ਕਲੋਲ) ਕਰਦੇ ਹਨ।

---

1. ਜਹਿਂ=ਯਤ੍ਰ (ਸੰ:) ਜਹਾਂ, ਜਿਥੇ
2. ਤੁਲਨਾ : ਹਾਸਾ (ਪੰ:)
3. ਹੁੱੜ। ਦੇਖੋ : ਹੁੜਦੰਗ (ਬ੍ਰਜ) ਦੰਗਾ, ਮਸਤੀ।
4. ਤੁਲਨਾ : ਖੇੜਾ (ਪੰ:)
5. ਰੁਸਣਾ, ਰੁਠਣਾ (ਪੰ:)
6. ਕਿੱਤਿ=ਕੀਰਤੀ (ਸੰ:)
7. ਨਿਮਿਤ=ਨਿਮਿੱਤ, ਵਾਸਤ
8. ਦਿੱਤਾ ਜਾਂਦਾ ਹੈ। ਕਰਮਵਾਚੀ ਰੂਪ
9. ਧਣ ਧਨ, 'ਨ' ਦੇ ਸਥਾਨ ਤੇ 'ਣ' ਅਕਸਰ ਪਾਇਆ ਜਾਂਦਾ ਹੈ।
10. ਆਤਮਨ (ਸੰ:) 'ਆਪਣ', 'ਆਪਣਾ'। ਪੰਜਾਬੀ ਉਦਾਹਰਣ ਦੇ ਨੇੜੇ ਹਨ।
11. ਕਰਹਿ=ਕਰਦੇ ਹਨ। ਆਮ ਪਚਲਿਤ।
12. 'ਜੇ' ਦੇ ਸਥਾਨ ਤੇ ਛੰਦ ਦੀ ਜ਼ਰੂਰਤ ਤੇ ਰੱਖਿਆ ਗਿਆ ਹੈ। 'ਯੇ' (ਸੰ:) ਜੇ, ਜੇ ਕੋਈ।
13. ਅਸਪਸ਼ਟ। ਸ਼ਾਇਦ 'ਸ਼ਾ' (ਸੰ:) ਧਾਤੂ ਤੋਂ ਬਣਿਆ ਹੈ। ਤੋੜਨਾ ਇਸ ਦਾ ਅਰਥ ਜਾਪਦਾ ਹੈ।
14. 'ਜਿ' ਦੇ ਵਜਨ ਤੇ 'ਤਿ'। 'ਯੇ' 'ਤੇ' (ਸੰ:) ਔਹ ਸਾਰੇ।
15. ਮਿਲਦੇ ਹਨ। ਤੁਲਨਾ : ਮੇਲ (ਪੰ:)
16. ਤਤਸਮ।
17. ਕਹ ਧਾਤੂ ਤੋਂ ਸੰਸਕ੍ਰਿਤ ਦੀ ਬਹੁਵਚਨ ਕਿਰਿਆ ਦੇ ਅਨੁਸਾਰ ਘੜਿਆ ਸ਼ਬਦ।
18. ਸਮ (ਸੰ:) ਸ਼ਾਇਦ ਛੰਦ ਦੇ ਕਾਰਨ 'ਸਮਾਣੁ' ਬਣਾਇਆ ਗਿਆ ਹੈ।
19. ਮਹਿਲਾ (ਸੰ:) ਇਸਤਰੀ। ਅਪਭ੍ਰੰਸ਼ਾਂ ਵਿੱਚ ਮਹੇਲਿ ਆਉਂਦਾ ਹੈ। ਮਰਲ, ਰਾਣੀ, ਅਨੇਕ ਭੀ ਅਰਥ ਇਸ ਸ਼ਬਦ ਦੇ ਹੁੰਦੇ ਹਨ।

19. ਸ੍ਗੁਰੁ੍1 ਮ੍2 ਵੁੱਚਦਿ3 ਸੱਚਓ4 ਭਾਸਇ5,
ਪਰਪਰਿਵਾਛਿਯ6 ਨਿਯਰ੍7 ਜਸ8 ਨਾਸਇ 9,
ਸਵਿ ਜੀਵ10 ਜਿਵ11 ਅੱਪਓ12 ਰਕਥਇ13,
ਮ੍ਕਬ–ਮੱਗੁ14 ਪੁਛਿਯਓ15 ਜ੍ ਅਕਖਇ16

ਵਿਆਖਿਆ—ਸੱਚਾ ਗੁਰੂ ਉਹੀ ਹੈ ਜੋ ਸੱਚ ਭਾਸਣ (ਸੱਚ ਦਾ ਉਪਦੇਸ਼) ਕਰਦਾ ਹੈ। (ਧਰਮ ਜਾਂ ਸੱਚ ਦੀ) ਨਿੰਦਾ ਕਰਨ ਵਾਲੇ ਲੋਕ ਜਿਸ ਕੋਲੋਂ (ਡਰ ਦੇ ਮਾਰੇ) ਨਸ ਜਾਂਦੇ ਹਨ, (ਅਤੇ) ਸਾਰੇ ਜੀਵਾਂ ਦੀ ਆਪਣੇ ਪ੍ਰਾਣਾਂ ਦੀ ਤਰਾਂ ਰੱਖਿਆ ਕਰਦਾ ਹੈ (ਅਤੇ) ਪੁਛਣ ਮਗਰੋਂ ਮੋਖ (ਨਿਰਵਾਣ) ਮਾਰਗ ਨੂੰ ਆਖਦਾ (ਦਸਦਾ) ਹੈ।

---

1. ਤਤਸਮ। ਸੱਚਾ ਗੁਰੂ।
2. ਸ: (ਸੰ:) ਸੁ, ਸੋ ਪ੍ਰਾਕ੍ਰਿਤ, ਅਪਭ੍ਰੰਸ਼। ਉਹ।
3. ਕਰਮਵਾਚੀ ਕਿਰਿਆ। ਕਿਹਾ ਜਾਂਦਾ ਹੈ।
4. ਸਤਯ=ਸੱਚ। 'ਉ' ਵਿਭਕਤਿ। ਤੁਲਨਾ: 'ਆਦਿ ਸਚੁ ਜੁਗਾਦਿ ਸਚੁ (ਜਪੁਜੀ)
5. ਭਾਸ (ਸੰ:) ਕਹਿੰਦਾ ਹੈ। ਭਾਸ਼ਣ ਕਰਦਾ ਹੈ।
6. ਪਰ=ਦੂਜੇ। ਪਰਿਵਾਯਿ ਪਰਵਾਦੀ=ਨਿੰਦਾ ਕਰਨ ਵਾਲੇ।
7. ਨਿਯਰ ਨਿਕਰ (ਸੰ:) ਸਮੂਹ (ਝੁੰਡ)
8. ਜਸੁ (ਯਸਮਾਤ ਸੰ:) ਜਿਸ ਦੇ ਕੋਲੋਂ।
9. ਨਾਸਇ (ਨਸ਼ ਸੰ:) ਤੁਲਨਾ: ਨੱਸਣਾ, ਨੱਠਣਾ।
10. ਤਤਸਮ।
11. ਜਿਵ। ਜਿਵੇਂ (ਪ:)
12. ਦੇਖੋ ਛੰਦ 18 ਨੋਟ ਨੰ: 10
13. (ਸੰ:) ਰੱਖਣਾ (ਪੰ:)
14. ਸੰ: ਮੋਖ। ਤੁਲਨਾ: (ਮੋਖ ਪੰਥ ਪ੍ਰਕਾਸ਼) ਮਾਰਗ (ਪੰ:)
15. (ਸੰ:) ਪੱਛਾ (ਪ੍ਰਸ਼ਨ—ਪਾਲੀ) ਪੁੱਛਣਾ (ਪੰ:)
16. ਆ (ਉਪਸਰਗ—ਸੰ:) + (ਸੰ:) ਆਖਣਾ (ਪ:)

### ਉਪਦੇਸ ਰਸਾਯਨ

20. ਕਿਵ1 ਤਰੰਤਿ ਜੇ ਹੁੰ ਤਿ2 ਨਿਹੁੱਤਰ3
ਵਿਰਲਾ4 ਕਿਵਿ5 ਤਰੰਤਿ6 ਜਿ7 ਸਦੁੱਤਰ8
ਤੇ9 ਲਹੰਤਿ 10 ਸੁਕਖਇ11 ਉਤਰੁੱਤਰ12

**ਵਿਆਖਿਆ**—(ਸੰਸਾਰ ਰੂਪੀ ਨਦੀ ਨੂੰ) ਉਹ ਕਿਵੇਂ ਤਰ ਸਕਦੇ ਹਨ ਜੋ (ਚੰਗੀ ਤਰ੍ਹਾਂ ਉੱਤਰ ਨਹੀਂ ਦੇ ਸਕਦੇ। ਕੋਈ ਕੋਈ ਵਿਰਲੇ (ਪੁਰਖ) ਜੋ ਚੰਗੀ ਤਰ੍ਹਾਂ ਉੱਤਰ ਦੇ ਸਕਦੇ ਹਨ, ਉਹੀ (ਲੋਕ) ਲਗਾਤਾਰ ਸੁਖ ਪ੍ਰਾਪਤ ਕਰਦੇ ਹਨ।

### ਉਪਦੇਸ਼ ਰਸਾਯਨ

21. ਵਗਘ13 ਸੰਘ—ਭਯ ਪੜਇ14 ਸੁ ਖੱਡਹ,
ਪੜਿਯਉ ਹੋਇ ਸੁ ਕੁੜਉ15 ਹੱਡਹ। 16।

**ਵਿਆਖਿਆ**—(ਕੁਮਾਰਗ ਤੇ ਚਲਣ ਵਾਲਾ) ਮਾਨੋ ਬਘਿਆੜਾਂ ਦੇ ਝੁੰਡ ਤੋਂ, ਡਰਕੇ ਖੱਡ ਵਿੱਚ ਜਾ ਪੈਂਦਾ ਹੈ (ਅਤੇ) ਉਥੇ ਪਿਆ ਪਿਆ ਹੱਡਾਂ ਦਾ ਢੇਰ ਹੋ ਜਾਂਦਾ ਹੈ।

---

1. ਕਿਵ। ਕਿਵੇਂ (ਪੰ:)
2. ਭੂ (ਸੰ:) ਭਵੰਤਿ (ਸੰ:) ਹੁੰਤਿ (ਪ੍ਰਾ ਅਯ:) ਤੁਲਨਾ ਹੋਂਦ, ਹੁੰਦਾ (ਪੰ:) ਹੋਂਦੇ ਹਨ।
3. ਤਤਸਮ। ਵਿਚਾਰ ਸ਼ਕਤੀ ਤੋਂ ਰਹਿਤ ਹੁੰਦੇ ਹਨ।
4. ਵਿਰਲਾ (ਸੰ:) ਵਿਰਲ (ਤਰੇੜ) ਵਿਰਲੇ ਵਿਰਲੇ (ਪੰ:)
5. ਕੋਪਿ (ਸੰ:) ਕੋਈ ਕੋਈ।
6. ਤਰੰਤਿ (9ਸੰ:) ਤਰਨਾ, ਪਾਰ ਹੋਣਾ।
7. ਜਿ=ਜੋ (ਲੋਕ)
8. ਤਤਸਮ। ਨਿਹੁਤਰ ਦਾ ਵਿਪਰੀਤਾਰਥਕ।
9. ਤ (ਸੰ:) ਉਹ (ਪੰ:)
10. ਲਭ(ਸੰ:) ਲਾਹਾ, ਲਹਿਣਾ (ਪੰ:) ਪਾਂਦੇ ਹਨ।
11. ਸਖ ਦੁਖ ਦੇ ਵਜ਼ਨ ਤੇ ਬਣਿਆ ਸ਼ਬਦ।
12. ਉਤਰੋਤਰ (ਸੰ:) ਅਗੇ ਤੋਂ ਅਗੇ।
13. (ਸੰ:) ਵਾਘ, ਵਘਰ, ਬਘਿਆੜ (ਪੰ:)
14. ਪਤਤਿ (ਸੰ:) ਪੜਨਾ (ਹਿੰਦੀ) ਪੈਣਾ (ਪੰ:)
15. ਖੱਡ (ਪੰ:) ਗੜਹਾ (ਹਿੰਦੀ)
16. ਕਟ (ਸੰ:) ਕੜ (ਪ੍ਰਾਕ੍ਰਿਤ : ਅਪ:) ਸਮਾਹ। ਕੂੜਾ (ਕਰਕਟ ਕਬਾੜ) (ਪੰ:) (ਕੜ=ਕਠ। ਕਣ ਵੀ ਸ਼ਾਇਦ ਇਸੇ ਤੋਂ ਹੀ ਬਣਿਆ ਹੋਵੇ।)

22. ਤੇਣ1 ਜਮਉ2 ਇਹੁ3 ਨਿਯਉ4 ਨਿਰਤਥਉ5,
ਨਿਯਮਤਥਇ6 ਦੇਵਣਿ7 ਪੁਲਹਤਥਤੁ8

ਵਿਆਖਿਆ—ਆਪਣੇ ਮੱਥੇ ਤੇ ਦੁਹੱਥੜ ਮਾਰਦੇ ਹੋਏ (ਮੂਰਖ ਪੁਰਖ) ਨੇ ਆਪਣਾ ਜਨਮ ਬੇਅਰਥ ਗੰਵਾਇਆ ਹੈ ।

23. ਜਇ9 ਵਿਹਿਜਿਣਹਰਿ10 ਆਵਿਹਿ11 ਪਯੱਟਇ11,
ਤਾਪ13 ਘਿਉ14 ਸਤੁਯਮਝਿ15 ਪਲੁਟਇ16 । 23 ।

ਵਿਆਖਿਆ—(ਜੇ) ਮਰਯਾਦਾ ਵਾਲੇ ਜੈਨੀਆਂ ਦੇ ਘਰਾਂ ਵਿੱਚ ਮਰਯਾਦਾ ਹੀਨਤਾ ਆ ਖੜੇ ਤਾਂ (ਦੁਸ਼ਟ ਲੋਕ) ਇਸ ਤਰ੍ਹਾਂ (ਮਰਯਾਦਾ ਹੀਨ ਲੋਕਾਂ ਦੇ ਨਾਲ) ਰਲ ਮਿਲ ਜਾਂਦੇ ਹਨ ਜਿਵੇਂ ਸੱਤੂਆਂ ਵਿੱਚ ਘਿਓ ।

---

1. ਤੇਨ (ਸੰ:) ਉਸ ਨੇ ।
2. ਜਨਮ (ਸੰ:) ਜੰਮਣਾ, ਜੰਮ–ਪਲ, (ਪੰ:) ।
3. ਇਹ (ਸੰ:) ਇਥੇ
4. ਨੀ (ਸੰ:) ਲੈ ਜਾਣਾ । ਤੁਲਨਾ : ਨੀਂਹਣਾ (ਸਿਰਮੌਰੀ ਕਾਂਗੜੀ)
5. ਨਿਰ+ਅਰਥਕ । ਬੇਅਰਥ (ਪੰ:) (ਵਿ+ਅਰਥ (ਸੰ:)
6. ਨਿਜ+ਮੱਥ+ਇ (ਨਿਯ ਨਿਜ) (ਸੰ:)+ਮੱਥਾ ਮਸਤਕ (ਮਥਾ ਪੰ:)+ਇ (ਅਧਿਕਣ ਦੀ ਵਿਭਕਤੀ)
7. ਦਾ (ਸੰ:) ਦੇਣਾ । ਤੁਲਨਾ : ਦੇਵਣਾ (ਲਹੰਦੀ)
8. ਦੋਵੇਂ ਹੱਥ ਮੱਥੇ ਤੇ ਮਾਰਣਾ ਤੁਲਨਾ : ਪੁਲ ਜ਼ਿਆਦਾ । ਉਪਸਰਗ ਨਾਲ ਬਣੇ ਸ਼ਬਦ ਅੰਗਰੇਜ਼ੀ ਵਿੱਚ ਵੀ ਮਿਲਦੇ ਹਨ ।
9. ਯਦਿ (ਸੰ:) ਜਾਏ (ਪ੍ਰ:) (ਅਪ:) ਜੇ (ਪੰ:)
10. ਵਿਹਿ ਵਿਧਿ (ਨਿਯਮ) (ਸੰ:)+ਜਿਣ ਜਿਨ ਜੈਨੀ+ਹਰਿ ਗਿਹੇ (ਸੰ:) ਘਰ (ਪੰ:)
11. ਆ+ਉਪਸਗ-ਨਿਖੇਧਾਰਥਕ) ਵਿਧਿ (ਨਿਯਮ) ਮਰਯਾਦਾ ।
12. ਪਯੱਟਇ+ਪ੍ਰ+ਵ੍ਰਿਤ (ਸੰ:) ਪ੍ਰਾਰੰਭ ਹੋਣਾ ।
13. ਤਾ=ਤਦ, ਤਾਂ (ਪੰ:)
14. ਘ੍ਰਿਤ (ਸੰ:) ਘਿਓ (ਸੰ:)
15. ਸਕਤੁਕ (ਸੰ:) ਸੱਤੂ (ਪ੍ਰਾ. ਅਪ:) ਸੱਤੂ (ਪੰ:) ਮਜਝਿ=ਮਧਯ (ਸੰ:) ਮਝ, ਮਾਝ (ਪੰ:) ਵਿੱਚ, ਮੇਂ । ਤੁਲਨਾ : ਘਿਓ ਖਿਚੜੀ ਹੋਣਾ ।
16. ਰਲ ਜਾਂਦਾ ਹੈ ।

24. ਤਿਵ ਤਿਵ1 ਕਹੰਤਿ ਸਯਾਣਾ2,

ਜਿਵ3 ਤੇ ਮਰਿਵਿ4 ਹੁੰਤਿ5 ਸੁਰਰਾਣਾ6 ।

**ਵਿਆਖਿਆ**—'ਸਿਆਣੇ ਲੋਕ ਤਿਵੇਂ ਤਿਵੇਂ ਧਰਮ ਕਹਿੰਦੇ (ਪ੍ਰਚਾਰਦੇ) ਹਨ, ਜਿਵੇਂ:— ਉਹ ਲੋਕ (ਜਨਤਾ) ਮਰਕੇ ਦੇਵਤਿਆ ਦੇ ਰਾਜਾ ਬਣ ਸਕਣ ।'

25. ਜੋ7 ਲਹੁਡੀ8 ਸੋ9 ਨੱਚਾ ਵਿੱਜਇ10,

ਵੱਡੀ11 ਸੁਗੁਰੁ ਵਯਣਿ12 ਆਣਿੱਜਇ 13 । 32 ।

**ਵਿਆਖਿਆ**—(ਜੈਨ ਮੰਦਰਾਂ ਵਿਚ ਭਗਤ ਲੋਕ)ਛੋਟੀ ਉਮਰ ਦੀ (ਲੜਕੀ) ਨੂੰ ਨਚਾਂਦੇ ਹਨ (ਅਤੇ) ਵੱਡੀ ਉਮਰ ਦੀ ਯੁਵਤੀ (ਨੂੰ ਸਿਰਫ) ਸੱਚੇ ਗੁਰੂ ਦੀ ਆਗਿਆ ਨਾਲ ਹੀ (ਨੱਚਣ ਵਾਸਤੇ ਮੰਦਿਰ ਵਿਚ) ਲਿਆਉਂਦੇ ਹਨ ।

---

1, ਤਿਵੇਂ ਤਿਵੇਂ (ਪੰ.)

2. ਸਿਆਣੇ ।

3. ਜਿਵੇਂ (ਪੰ:)

4. ਮ੍ਰਿ (ਸੰ:) ਮਰ ਕੇ ।

5. ਹੁੰਦੇ, ਬਣਦੇ ਹਨ ।

6. ਸੁਰ=ਦੇਵਤਾ, ਰਾਣਾ=ਰਾਜਾ । 'ਰਾਜਨ' (ਸੰ:) ਦੇ ਕੁਝ ਰੂਪਾਂ ਵਿੱਚ ਦੀ ਅਵਾਜ਼ ਸੁਣਾਈ ਦਿੰਦੀ ਹੈ । ਸ਼ਾਇਦ ਇਸ ਦੇ ਕਾਰਣ 'ਣ' ਆਇਆ ਹੋਵੇ । 'ਣ' ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ਾਂ ਦਾ ਨਿਯਮ ਹੈ । ਦੇਖੋ ਚਰਚਰੀ ਛੰਦ ਨੰਬਰ 17 ਨੋਟ ਨੰਬਰ 3 ।

ਇਸ ਅਰਧਾਲੀ ਵਿੱਚ 1000 ਸਾਲ ਪਹਿਲੇ ਦੇ ਮੰਦਰਾਂ ਵਿੱਚ ਨਚਣ ਗਾਉਣ ਆਦਿਕ ਦੀ ਖੁਲ੍ਹ ਦਾ ਵਰਣਨ ਹੈ । 'ਪੁਰੀ' ਆਦਿ ਤੀਰਥ ਸਥਾਨਾਂ ਦੇ ਮੰਦਿਰ ਇਸ ਪਰੰਪਰਾ ਦੇ ਗਵਾਹ ਹਨ ।

7. ਜਾ-ਯਤ (ਸੰ:) ਇਸਤਰੀ ਲਿੰਗ ਰੂਪ । ਅਧੁਨਿਕ ਭਾਸ਼ਾਵਾਂ ਵਿਚ ਲਿੰਗ-ਵਿਧਾਨ ਸਰਲ ਹੋਣ ਕਰਕੇ ਇਸਤਰੀ ਤੇ ਪੁਰਸ਼ ਵਾਸਤੇ ਇਕੋ ਜਿਹੇ ਪੜਨਾਵਾਂ ਦਾ ਪ੍ਰਯੋਗ ਹੋਣ ਲਗਿਆ । (ਪੰ:)

8. ਲਹੁਡੀ=ਲਘੁ (ਸੰ:) ਡੀ, ਡਾ ਪ੍ਰਤਯਯ । ਪੰਜਾਬੀ ਵਿੱਚ ਛੋਟਾਪਣ ਯਾ ਤੁਛਤਾ ਪਰਗਟਾਉਣ ਲਈ ਇਹ ਪ੍ਰਤਯਯ ਵਰਤੇ ਜਾਂਦੇ ਹਨ । 'ਰੱਤੜਾ' ਮੂੰਗਾਡਾ । ਛੋਟੀ ਉਮਰ ਦੀ ਲੜਕੀ ।

9. ਸਾ=ਸੋ । ਉਹ ।

10. ਨ੍ਰਤ (ਸੰ:) ਨੱਚਣਾ । ਕਰਮਵਾਚੀ ਰੂਪ । ਨਚੌਂਦੇ ਹਨ ।

11. ਵ੍ਰਿਹਡੀ (ਸ:) ਵਡੀ (ਪੰ:) ।

12. ਵਯਣਿ=ਵਚਣ ਦੇ ਨਾਲ ਦ=ਯ । ਤੁਲਨਾ : ਵੈਣ ਵੈਨ ।

13. ਆਨੀਯਤੇ (ਸੰ:) ਕਰਮਵਾਚੀ ਰੂਪ । ਲਿਆਂਦੀ ਜਾਂਦੀ ਹੈ ।

**25. ਤਿਣਿ1 ਜਣੁ2 ਵਿਹਿਧਮਿਹਿ3 ਸਹ4 ਝਗੜਦਿ5,**
**ਇਹ6 ਪਰਲੋਇ7 ਵਿ8 ਅੱਪਾ9 ਰਗੜਦਿ10 ।**

**ਵਿਆਖਿਆ**—ਇਸ (ਲੋਭ ਆਦਿਕ) ਕਾਰਣ ਤੋਂ ਲੋਕ ਵਿਧੀ ( ਨਿਯਮ) ਪੂਰਬਕ ਧਰਮ ਤੇ ਚਲਣ ਵਾਲਿਆਂ ਨਾਲ ਝਗੜਦੇ ਹਨ । ਇਸ ਤੇ ਉਸ (ਪਰ) ਲੋਕ ਵਿੱਚ ਆਪਣੇ ਆਪ ਨੂੰ ਰਗੜਵਾਂਦੇ ਹਨ ।

**26. ਦਮੱ11 ਲਿੰਤਿ12 ਸਾਹੱਮਿਯ ਸੰਤਿਯ 13,**
++++ ++++
++++ ++++
**ਲੋਯ ਮਜਝਿ14 ਝਗੜੰਤਿ ਕਰਤਿਚ ।**

**ਵਿਆਖਿਆ**—(ਉਹ ਦੁਸ਼ਟ ਲੋਕ) ਧਰਮੀ ਅਤੇ ਸੱਜਨ ਲੋਕਾਂ ਤੋਂ ਧਨ ਲੈਂਦੇ ਹਨ, ਉਸ ਦਾਨ ਦੇ ਧਨ ਦੇ (ਕਾਰਣ) ਲੋਕਾਂ ਦੇ ਵਿਚਕਾਰ ਝਗੜੇ ਕਰਦੇ ਹਨ ।

---

1. (ਸੰ:) ਇਸ ਕਾਰਣ ਤੋਂ ।
2. ਜਨ (ਸ:) ਜਣਾ (ਪੰ:)
3. ਵਿਹਿ ਵਿਧੀ (ਨਿਯਮ) ਧੱਮਿਹਿੰ ਧਾਰਮਿਕ ਧਮਿ=ਧਰਮੀ (ਪੰ:) । ਹਿੰ—ਵਿਭਕਤਿ ਕਰਣ ਕਾਰਕ ਬਹੁ ਵਚਨ ।
4. ਸਹ=(ਸੰ:) ਸਹੁ (ਪ੍ਰ: ਅਪ੍ਰ:) ਸਾਥ, ਨਾਲ ।
5. ਪੰਜਾਬੀ ਦਾ ਆਮ ਸ਼ਬਦ ।
6. (ਸੰ:) ਇਸ ।
7. ਪਰ—ਲੋਇ=ਲੋਕ (ਸੰ:) ਲੋਅ ਲੋਯ । 'ਇ' ਅਧਿਕਰਣ ਕਾਰਕ । ਇਕ ਵਚਨ ।
8. ਵਿ—ਆਪਿ (ਵੀ ਪੰ)
9. ਆਪਣੇ ਆਪ ਨੂੰ । ਦੋ 'ਪ' ਪੰਜਾਬੀ ਵਿੱਚ ਵੀ ਸੁਣੇ ਜਾਂਦੇ ਹਨ । ਆਪੋ ਆਪੀ ਅੱਪਾ ਧਾਪੀ ।'
10. ਰਗੜੀਇ । ਰਗੜ ਆਮ ਸ਼ਬਦ ਹੈ । 'ਇ' ਤਿ (ਸੰ:) ਦ ਸਥਾਨ ਤੇ ਆਇਆ ਹੈ ।
11. 'ਦੱਖ' (ਇਕ ਪ੍ਰਾਚੀਨ ਸਿੱਕਾ) ਤੋਂ ਬਣਿਆ ਸ਼ਬਦ । ਦੱਮ । ਤੁਲਨਾ : ਦੱਮੜਾ ਦੱਮੀ (ਪੰ:) ।
12. ਲੈਂਦੇ ਹਨ ।
13. ਸਧਾਰਮਿਕ । ਸੰਤ । 'ਯ' ਬਹੁਵਚਨ ਸੂਚਕ । ਸੰਤ (ਸੰਸਕ੍ਰਿਤ ਵਿੱਚ ਕ੍ਰਿਦੰਤ ਰੂਪ ਦਾ ਅਪ. ਰੂਪ) ਹੁੰਦੇ ਹੋਏ ।
14. ਮੱਝ—ਮੰਝ ਆਦਿਕ ਰਪ ਪ੍ਰਚਲਤ ਹਨ ।

27. ਘਣਮਾਣਸੁ1 ਕੁਭੁੰਬੁ2 ਨਿਵਾਹਇ3,

ਧਮਵਾਰ4 ਪਰ5 ਹਿਟਠਓ6 ਵਾਹਇ7 ।

**ਵਿਆਖਿਆ**—ਬਹੁਤੇ ਮਨੁੱਖਾਂ ਵਾਲੇ ਪਰਵਾਰ ਦਾ ਨਿਰਵਾਹ ਕਰਦਾ ਹੈ । ਪਰ ਧਰਮ (ਕੰਮ) ਦੀ ਵਾਰੀ ਤੋਂ ਹੇਠਾਂ ਤੱਕਣ ਲੱਗ ਪੈਂਦਾ ਹੈ ।

28. ਤਿੰਨਿ8 ਚਯਾਹਿ9 ਛੁੱਤਿਦਿਣ10 ਸਕਖਇ11,

ਸ ਜਿ12 ਸਰਾਵਿ13 ਲੱਗਇ14 ਲਿਕੰਖਇ 15 ।

**ਵਿਆਖਿਆ**—ਛੂਤ ਛਾਤ ਦੇ ਤਿਨ ਚਾਰ ਦਿਨ ਰਖਦੀ ਹੈ ਤੇ ਫੇਰ ਉਹੀ (ਇਸਤਰੀ) ਭਗਤਣੀਆਂ ਦੇ ਲੇਖੇ ਲੱਗ ਜਾਂਦੀ ਹੈ ।

---

1. ਘਣ ਘਨ (ਸੰ:) ਤੁਲਣਾ ਸੰਘਣਾ (ਪੰ:) ਮਾਣਸ ਮਨੁਖਯ (ਸੰ:) ਤੁਲਨਾ : (ਭਲਾ) ਮਾਣਸ । ਹਰਿਆਣੇ ਵਿਚ 'ਮਾਣਸ' ਤੇ ਸਿੰਧੀ ਵਿਚ 'ਮਾਣੂ' ਆਮ ਸ਼ਬਦ ਹਨ ।
2. ਕੁਟੁੰਬ (ਸੰ:) ਪਰਿਵਾਰ । ਤੁਲਨਾ : ਕੁੜਮ (ਪੰ:) ਕਟੰਬ, ਕਬੀਲਾ, ਕੋੜਵਾ (ਪਹਾੜੀ) ਕੋੜਮਾਂ (ਉੜਮਾ) (ਮਲਵਈ) ।
3. ਨਿਰਵਾਹ (ਸ:) ਨਿੱਵਾਹ ਨਿਭਾਵ ਜਾਂ ਨਭਾਹ ।
   'ਇ' ਕਿਰਿਆ ਰੂਪ ।
4. ਧੱਮ ਧਰਮ । ਵਾਰ (ਸੰ:) ਸਮਾ, ਦਿਨਵਾਰ । ਬਾਰੀ ।
5. ਪਰ । ਉਪਰਿ (ਸੰ:) ਦਾ ਸੰਖੇਪ ਰੂਪ ।
6. ਹਿੱਠਾ ਹੇਠੱਾਂ (ਪ੍ਰਾ: ਅਪ:) ਆਮ ਤੌਰ ਤੇ ਇਹ ਸ਼ਬਦ 'ਆਧਸਤਾਤ' (ਸੰ:) ਤੋਂ ਬਣੇ ਦਸੇ ਜਾਂਦੇ ਹਨ ।
7. ਵਾਹਇ । ਵਹ (ਸੰ:) ਚਲਾਣਾ, ਚੁਕਣਾ, ਆਦਿਕ ਅਰਥ । ਪੰਜਾਬੀ ਦਾ ਆਮ ਬੋਲ ਚਾਲ ਦਾ ਸ਼ਬਦ । ਵਾਹੀ ਕਰਨਾ, ਵਾਹ ਪੈਣਾ ।
8. ਤੁਲਨਾ : ਤਿੱਨ (ਪੰ:)
9. ਚਤਵਾਰਿ (ਸੰ:) 'ਚਵਾਰ' ਨਾ ਚਯਾਰ (ਪ੍ਰਾ: ਅਪ:) ਚਾਰ (ਪੰ:)
10. ਛੱਡਿ । ਨਿਕਾਸ ਅਸਪਸ਼ਟ । ਛੂਤ ਛਾਤ । ਦਿਣ—ਦਿਨ ।
11. ਰੱਖਣਾ ।
12. ਸਾ+ਏਵ (ਸੰ:) ਉਹ ਵੀ ।
13. ਸ਼ਹਾਵਿਕਾ (ਸੰ:) ਸਦਾਵੀ (ਪ੍ਰਾ: ਅਪ:) (ਤੁਲਨਾ : ਸਰੇਗੀ (ਜੈਨੀ) ਭਗਤਾਣੀ ।
14. ਲੱਗਦੀ ਹੈ ।
15. ਲਿਖ (ਸੰ:) ਲੇਖ (ਸੰ:) ਲਿੱਖ—ਲੇਖਾ (ਪੰ:) ਲੇਖੇ ਲਗਣਾ ।

29. ਪਤਿਕਮਣਿਇ1 ਵੰਦਣਇ2 ਅਉਲੀ3
ਚਿੱਤ ਧਰੰਤਿ ਕਹੇਇ ਅਭੁਲੀ 4

ਵਿਆਖਿਆ—(ਭਗਤਣੀ) ਪਰਕਮਿਆ ਜਾਂ ਪ੍ਰਣਾਮ ਕਰਨ ਵਿਚ 'ਸੁਸਤ ਰਹਿੰਦੀ ਹੈ। ਚਿਤ ਵਿਚ (ਸਤਨਾਮ ਨੂੰ) ਧਾਰਣ ਕਰਦੀ ਹੈ ਅਤੇ ਭੁਲਦੀ ਨਹੀਂ।

30. ਮਾਯ ਪਿਯਰ5 ਜੇ ਧੱਮਿ ਵਿਭਿਨੱ6,
ਤਿ ਵਿ7 ਅਣੁਵਿੱਤਿਸ8 ਹੰਤਿ ਤਿ9 ਧੱਨਾ10

**ਵਿਆਖਿਆ**—ਜੋ ਮਾਂ ਪਿਉ ਦੂਜੇ ਧਰਮ ਦੇ ਮੰਨਣ ਵਾਲੇ ਹੋਣ ਤਾਂ ਵੀ ਉਨਾਂ ਦੀ ਆਗਿਆ ਮੰਨਣ ਵਾਲੇ (ਧੀ–ਪੁਤਰ) ਧਨ ਹਨ।

## ਵਿਲਾਸਵਤੀ ਕਥਾ
(ਰਚਨਾ ਕਾਲ ਵਿ. ਸੰ: 1123)

ਸਿੱਧ ਸੇਨ ਸੂਰੀ ਕ੍ਰਿਤ ਇਸ ਕਥਾ ਵਿਚ ਅਪਭ੍ਰੰਸ਼ ਭਾਸ਼ਾ ਦਾ ਸੁਹਣਾ ਜਿਹਾ ਰੂਪ ਦਿੱਸਦਾ ਹੈ। ਇਥੇ ਅਸੀਂ ਇਸ ਪੁਸਤਕ ਤੋਂ ਇਕ ਮਨੋਰੰਜਕ ਪ੍ਰਸੰਗ ਦਿੰਦੇ ਹਾਂ। ਖਾਣ ਪੀਣ ਦੀਆਂ ਚੀਜ਼ਾਂ ਦੀ ਇਕ ਸੂਚੀ ਇਥੇ ਦਿੱਤੀ ਗਈ ਹੈ। ਇਨਾਂ ਵਿਚੋਂ ਕਿੰਨੀਆਂ ਚੀਜ਼ਾਂ ਅੱਜ ਵੀ ਪੰਜਾਬੀ ਲੋਕਾਂ ਦੀਆਂ ਮਨਭਾਉਂਦੀਆਂ ਚੀਜ਼ਾਂ ਹਨ।

---

1. ਪ੍ਰਤਿਕ੍ਰਮਣ (ਸੰ:) ਚਲਣਾ, ਫਿਰਣਾ ਵੀ ਅਰਥ ਹੋ ਸਕਦਾ ਹੈ।
2. ਵੰਦਨ (ਸੰ:) ਵੰਦਨਾ, ਪ੍ਰਣਾਮ ਕਰਨਾ।
   ਅਕੁਲ (ਸੰ: )
3. ਅਕੁਲ (ਸੰ:) ਮਗਨ ਜਾਂ ਮਸਤ ਹੋਣਾ।
4. ਅ+ਭੁਲ। 'ਈ] ਇਸਤ੍ਰੀ ਵਾਚੀ।
   ਤੁਲਨਾ: "ਭੱਲਣ ਅੰਦਰ ਸਭ ਕੋਉ,
   ਅਭੁੱਲ ਗੁਰ ਕਰਤਾਰ।
5. ਮਾਤਾ–ਪਿਤਾ। ਮਾਂ ਪਿਓ। 5।
6. ਤਤਸਮ। ਭਿੰਨ ਭਿੰਨ ਹੋਣੇ।
7. ਤਿ=ਉਨ੍ਹਾਂ ਨੂੰ। ਵਿ—ਵੀ।
8. ਆਨੁਵਿਤ੍ਰਿ ( ਸੰ: )' ਆਗਿਆਕਾਰੀ ਹੋਣ ਦੀ ਭਾਵਨਾ
9. ਵਿ=ਉਹ (ਤੇ ਸੰ:)
10. ਧਨਯ (ਸੰ:)' ਧੱਨ ਧਨ (ਪੰ:)'

ਭਾਸ਼ਾ ਦੇ ਨਾਲ ਨਾਲ ਖਾਣ ਪੀਣ ਦੇ ਰੀਤੀ ਰਿਵਾਜਾਂ ਦੀ ਇਕ ਝਾਕੀ ਇਥੇ ਵੇਖੀ ਜਾ ਸਕਦੀ ਹੈ ।

ਜੋ ਛੰਦਾਂ ਵਿਚ ਆਏ ਸ਼ਬਦਾਂ ਤੋਂ ਇਲਾਵਾ ਇਹ ਸ਼ਬਦ ਖਾਸ ਧਿਆਨ ਦੇਣ ਯੋਗ ਹਨ:—

| | | | |
|---|---|---|---|
| 1. ਸਾਲਣ | ਸਲੂਣਾ | 12. ਚਣਯ | ਚਣੇ, ਛੋਲੇ |
| 2. ਕੱਕੜ | ਕਕੜੀ, ਤਰ | 13. ਪੜਉਲ | ਪਰਵਲ |
| 3. ਗੱਜਰ | ਗਾਜਰ | 14. ਕਾਰੇਲੱਆ | ਕਰੇਲਾ |
| 4. ਅੱਦਯ | ਅਦਰਕ | 15. ਵੜੇ | (ਦਹੀਂ) ਵੜੇ |
| 5. ਮੁੱਗ ਦਾਲਿ ਪਿਟਨੀ | ਮੂੰਗ ਦੀ ਦਾਲ ਦੀ ਪਿਠੀ | 16. ਘੇਉਰ | ਘੇਵਰ |
| 6. ਹਿੰਗੁ | ਹਿੰਗ | 17. ਫਿਨਿਐ | ਫੇਣੀਆਂ |
| 7. ਤਲਿਯ | ਤਲੀ ਹੋਈ | 18. ਸੁਹਾਲਿਯ | ਮਹਾਲਿਯਾਂ |
| 8. ਪੱਪੜ | ਪਾਪੜ | 19. ਛਾਸ | ਲੱਸੀ |
| 9. ਖੰਡ | ਚੀਨੀ ਜਾਂ ਖੰਡ | 20. ਸੁੰਨ | ਸੁੰਢ |
| 10. ਪੇਠੱਯਂ | ਪੇਠਾ | 21. ਮਿਰਿਏ | ਮਿਰਚ |
| 11. ਰਾਈ | ਰਾਈ | 22. ਕੜਿਤ ਦੂਧ | ਕੜ੍ਹਿਆ ਦੂਧ |

ਵਿਲਾਸਵਤੀ ਕਥਾ

ਅਠਾਰਾਂ ਪ੍ਰਕਾਰ ਦੇ ਭੋਜਨ ਕ੍ਰਮ ਨਾਲ ਇਕ ਦੂਜੇ ਤੋਂ ਬਾਅਦ 'ਡਿਨਰ' ਦੇ cunses ਦੀ ਤਰ੍ਹਾਂ ਪੇਸ਼ ਕੀਤੇ ਗਏ, ਇਹ ਵੀ ਦਸਿਆ ਗਿਆ ਹੈ ।

ਵਿਲਾਸਵਤੀ ਕਥਾ

31. ਵਾਮਪਾਸਮਿ1 ਦੇਣੀ ਵਿ2 ਬਇਸਾਰਿਯਾ3
ਦਿੱਵਬਾਲਾਇਂ4 ਉਵਣੰਤਿ5 ਭੰਡਾਰਿਆ 6 ।

ਵਿਆਖਿਆ—ਬਾਯੇਂ (ਖੱਬੇ) ਪਾਸੇ (ਆਪਣੀ) ਰਾਣੀ ਨੂੰ ਵੀ ਬਿਠਾ ਲਿਆ । ਦਿੱਵ (ਬਹੁਤ ਕੀਮਤੀ) ਥਾਲ ਭੰਡਾਰੀ (ਭੋਜਨ ਪਰੋਸਣ ਵਾਲੇ) ਲਿਆਣ ਲੱਗੇ ।

1. ਵਾਮ+ਪਾਰਸ਼ਵ (ਸੰ:) ਤੁਲਨਾ : ਬਾਯਾਂ ਪਾਸਾ ।
2. ਦੇਵੀ—ਰਾਣੀ । ਵਿ—ਵੀ ।
3. ਪ੍ਰ+ਵਿਸ਼ (ਸੰ:) ਤੋਂ ਇਹ ਸ਼ਬਦ ਬਣਿਆ ਦੱਸਿਆ ਗਿਆ ਹੈ ।
ਪਇਸੇ, ਬਇਸੇ, ਬੈਠ ਪੈਠ ਆਦਿਕ ਰੂਪ ਬੈਠਣ ਵਾਸਤੇ ਪ੍ਰਚਲਿਤ ਹਨ ।
4. ਦਿਵਯ (ਸੰ:) ਸੁਵਰਗ ਦੇ । ਕੀਮਤੀ, ਸੁੰਦਰ ।
ਸਥਾਲੀ (ਸੰ:) ਥਾਲੀ ਵਾਸਤੇ ਪਾਇਆ ਜਾਂਦਾ ਹੈ । ਥਾਲ ਸਥਾਲ ਤੋਂ ਬਣਿਆ ਹੈ
5. ਓਪਨਯੰਤਿ (ਸੰ:) ਪਾਸ ਲਿਆਂਦੇ ਹਨ
6. ਭੰਡਾਰ (ਸ:) ਭੰਡਾਰਿਕਿ (ਸੰ:) । ਭੰਡਾਰ ਵਿਚ ਕੰਮ ਕਰਨ ਵਾਲੇ ਲੋਕ ।

32. ਕਣਯ–ਮਣਿ–ਰੁੱਪ7 ਕੱਚੋਲ8 ਸੰਪੁਨੱਯ9

ਕਣਯ ਤਬਾਲੰ10 ਕੁਮਰੱਸ11 ਵਿਤਿਖਨਯੰ 12 ।

ਵਿਆਖਿਆ—ਸੋਨੇ ਮਣੀਆਂ (ਹੀਰਿਆਂ) ਤੇ ਚਾਂਦੀ ਦੇ ਕਸੋਰਿਆਂ (ਕਟੋਰੀਆਂ, ਬਰਤਨਾਂ) ਨਾਲ ਭਰੇ ਹੋਏ ਸੋਨੇ ਦਾ ਥਾਲ ਕੁਮਾਰ ਦੇ ਸਾਮ੍ਹਣੇ ਰਖਿਆ ।

## ਆਚਾਰੀਆ ਹੇਮ ਚਦਰ

(1088–1172)

ਹੇਮ ਚੰਦਰ ਪ੍ਰਾਕ੍ਰਿਤ (ਅਪਭ੍ਰੰਸ਼) ਭਾਸ਼ਾਵਾਂ ਦੇ ਕੋਸ਼ਕਾਰ ਤੇ ਵਿਆਕਰਣ ਲੇਖਕ ਸਨ । ਜੈਨ ਮਤ ਦੇ ਪ੍ਰਸਿੱਧ ਵਿਦਵਾਨ ਹੋਣ ਕਰਕੇ ਉਸ ਜ਼ਮਾਨੇ ਦੇ ਸਮਾਜ ਵਿਚ ਆਪ ਜੀ ਦਾ ਬੜਾ ਸਨਮਾਨ ਸੀ ।

ਆਪਣੇ ਵਿਆਕਰਣ ਵਿਚ ਅਪਭ੍ਰੰਸ਼ ਸ਼ਬਦਾਂ ਦਾ ਚੰਗਾ ਵਿਵੇਚਨ ਕੀਤਾ ਹੈ। ਇਸ ਵਿਆਕਰਣ ਤੋਂ ਬਿਨਾਂ ਅਪਭ੍ਰੰਸ਼ ਨੂੰ ਸਮਝਣਾ ਸਰਲ ਨਹੀਂ ।

'ਦੇਸੀ ਨਾਮ ਮਾਲਾ' ਆਪ ਦੀ ਦੂਜੀ ਰਚਨਾ ਹੈ । ਇਸ ਪੁਸਤਕ ਵਿਚ ਉਹ ਸ਼ਬਦ ਜਿਨ੍ਹਾਂ ਦੀ ਵਿਉਂਤਪਤੀ ਸਪਸ਼ਟ ਨਹੀਂ ਸੀ, ਉਨ੍ਹਾਂ ਦੀ ਉਦਾਹਰਣ ਸਮੇਤ ਇਕ ਸੂਚੀ ਬਣਾਈ ਗਈ ਹੈ ।

ਇਨ੍ਹਾਂ ਪੁਸਤਕਾਂ ਵਿਚ ਤਰੁਟੀਆਂ ਭਾਵੇਂ ਹਨ ਆਮ ਤੌਰ ਤੇ ਲੇਖਕ ਦਾ ਢੰਗ ਵਿਗਿਆਨਕ ਤੇ ਸੁਲਝਿਆ ਹੋਇਆ ਹੈ । ਉਦਾਹਰਣਾਂ ਦੇ ਰੂਪ ਵਿਚ ਆਪ ਨੇ ਅਨੇਕ ਪੁਰਾਣੇ ਛੰਦਾਂ ਦਾ ਅੱਛਾ ਸੰਗ੍ਰਹਿ ਕੀਤਾ ਹੈ ।

ਹੇਮ ਚੰਦਰ ਜੀ ਦੇ ਗਿਆਨ ਤੇ ਉਨ੍ਹਾਂ ਦੀ ਵਿਦਵਤਾ ਨੂੰ ਦੇਖ ਕੇ ਉਸ ਯੁੱਗ ਦੇ ਵਿਦਵਾਨਾਂ ਨੇ ਉਨ੍ਹਾਂ ਨੂੰ 'ਕਲੀ ਕਾਲ' ਸਰਵਹਾ ਕਿਹਾ ਸੀ ।

'ਸਿਧ ਹੇਮ ਸ਼ਬਦਾਨੁਸ਼ਾਸਨ' (ਵਿਆਕਰਣ) ਵਿਚ ਆਏ ਕੁੱਝ ਪੰਜਾਬੀ ਸ਼ਬਦਾ ਦਾ ਇਹ ਸੰਗ੍ਰਹਿ ਭੇਟਾ ਕਰਨਾ ਜ਼ਰੂਰੀ ਜਾਪਦਾ ਹੈ ।

---

1. ਕਨਕ (ਸੰ:) ਸੋਨਾ । ਕਣਕ (ਪੰ:) ਗੰਦਮ ਵਿਚ ਕਨਕ (ਸੋਨੇ) ਦੇ ਰੰਗ ਦੀ ਝਲਕ ਹੈ ।
   ਮਣੀ—ਹੀਰੇ ਮੋਤੀ ।
   ਰੌਪਯ (ਸੰ:) ਚਾਂਦੀ । 'ਰਪਜਾਂ' ਸ਼ਬਦ ਇਸੀ ਤੋਂ ਬਣਿਆ ਜਾਪਦਾ ਹੈ ।
2. ਕੱਤੋਲ (ਦੇਸੀ) ਸ਼ਬਦ ?) ਕਸੋਰਾ, ਕਸੋਰਾ । ਪੀਣ ਵਾਸਤੇ ਜਾ ਸਲੂਣਾ ਰਖਣ ਵਾਸਤੇ ਲਿਆਂਦਾ ਬਰਤਨ । ਸ਼ਰਾਬ ਪੀਣ ਵਾਲੇ ਬਰਤਨ ਨੂੰ 'ਬਸ਼ਕ ਕਹਿੰਦੇ ਹਨ ।
3. ਸਮੁਪਨਤ: (ਸੰ:) ਲਿਆਂਦੇ ।
4. ਕੁਮਾਰ (ਸੰ:) ਕੁਂਵਾਰਾ, ਕੁੰਵਰ, ਕੇਂਰ, ਤੇ ਕੌਰ ਆਦਿਕ ਸ਼ਬਦ ਇਸੇ ਤੋਂ ਨਿਕਲੇ ਹਨ ।
5. ਵਿਸਤੀਰਣੇਂ । ਫੈਲਾਣੇ ।
   ਫੈਲਾਨ ।

ਦੇਸੀ ਨਾ'ਮ ਮਾਲਾ

ਹੇਮ ਚੰਦਰ ਨੇ ਇਸ ਪੁਸਤਕ ਵਿਚ 'ਦੇਸੀ' ਸ਼ਬਦਾਂ ਦਾ ਸੰਗ੍ਰਹਿ ਕੀਤਾ। ਕੁੱਝ ਸ਼ਬਦ ਪ੍ਰਾਕ੍ਰਿਤਾਂ ਜਾਂ ਅਪਭ੍ਰੰਸ਼ਾਂ ਤੋਂ ਨਿਕਲ ਕੇ ਇੰਨੇ ਵਿਕਸਿਤ (ਵਿਗੜ ਹੋ ਚੁਕੇ ਸਨ ਕਿ ਉਨ੍ਹਾਂ ਬਾਰੇ ਸੰਦੇਹ ਪੈਦਾ ਹੋ ਗਿਆ ਸੀ ਕਿ ਉਹ ਸ਼ਬਦ ਕਿਥੋਂ ਆਏ। ਇਨ੍ਹਾ ਸ਼ਬਦਾ ਨੂੰ 'ਦੇਸੀ ਬੋਲੀਆ ਤੋਂ ਆਇਆ ਮਨ ਲੀਤਾ ਗਿਆ।

ਅੱਜ ਕਲ ਇਨ੍ਹਾਂ ਸ਼ਬਦਾਂ ਦੀ ਠੀਕ ਠੀਕ ਵਿਉਂਤਪਤੀ ਬਾਰੇ ਬਹੁਤਾ ਸੰਦੇਹ ਨਹੀਂ ਰਿਹਾ। ਆਚਾਰੀਆ ਹੇਮ ਚੰਦਰ ਨੇ ਵੀ ਕੁੱਝ ਪੁਰਾਣੇ ਵਿਦਵਾਨਾਂ ਦੇ 'ਦੇਸੀ' ਸ਼ਬਦਾਂ ਦਾ ਸਬੰਧ ਪ੍ਰਾਕ੍ਰਿਤਾਂ ਜਾਂ ਅਪਭ੍ਰੰਸ਼ਾਂ ਨਾਲ ਜੋੜਨ ਦਾ ਪ੍ਰਯਤਨ ਕੀਤਾ ਸੀ।

ਉਨ੍ਹਾਂ ਨੇ ਸਾਰੇ ਦੇਸੀ ਸ਼ਬਦਾ ਦਾ 'ਪਰਯਾਯ ਵਾਚੀ' ਕੋਸ਼ ਤਿਆਰ ਕੀਤਾ ਤੇ ਜਿੱਥੇ ਜਿਥੇ ਲੋੜ ਸਮਝੀ, ਉਥੇ ਉਥੇ ਉਦਾਹਰਣ ਵੀ ਰੱਖ ਦਿੱਤੇ ਹਨ।

ਅਚਾਰੀਆ ਹੇਮ ਚੰਦਰ ਜੀ ਨੇ ਇਹ ਉਪਕਾਰ ਅੱਜ ਦੇ ਸਾਰੇ ਭਾਸ਼ਾ ਪ੍ਰੇਮੀਆਂ ਤੇ ਕੀਤਾ ਹੈ ਇਸ ਕੰਮ ਦਾ ਮਹੱਤਵ ਬਹੁਤ ਹੈ।

ਇਸ ਪੁਸਤਕ ਵਿਚੋਂ ਵੀ ਅਸੀਂ ਕੁਝ ਸ਼ਬਦ ਪੰਜਾਬੀ ਨਾਲ ਤੁਲਨਾ ਲਈ ਦੇ ਰਹੇ ਹਾਂ।

## ਪ੍ਰਾਕ੍ਰਿਤ ਵਿਆਕਰਣ

(ਸਿੱਧ ਹੇਮ ਚੰਦਰ ਸ਼ਬਦਾਨੁਸ਼ਾਸ਼ਨ)

| ਨੰ: | ਪ੍ਰਾ: ਸ਼ਬਦ | ਆਉਣ ਵਾਲੇ ਪੰਜਾਬੀ ਸ਼ਬਦ | ਨੰ: | ਪ੍ਰਾ: ਸ਼ਬਦ | ਆਉਣ ਵਾਲੇ ਪੰਜਾਬੀ ਸ਼ਬਦ |
|---|---|---|---|---|---|
| 1. | ਅਕਖਇ | ਆਖਣਾ | 12. | ਏਕੱਲ | ਇਕੱਲਾ |
| 2. | ਅਕਖਿਹਿਂ | ਅੱਖਾਂ | 13. | ਏਥੇ | |
| 3. | ਅੱਗ | ਅੱਗ | 14. | ਕੱਵ | [ ਕਾਵਿ ] |
| 4. | ਅੱਜ | | 15. | ਕਾਇਂ | ਕੀ |
| 5. | ਅਦਧ | ਅੱਧਾ | 16. | ਕੇਵੱ | ਕਿਵੇਂ |
| 6. | ਅੱਪਣਾ | | 17. | ਖਾਸਿਅਂ | ਖਾਂਸੀ |
| 7. | ਅੱਮਡਿ | ਮਾਂ | 18. | ਖੁੱਟ | ਘਟਣਾ |
| 8. | ਅੱਮਿ | ਮਾਂ | 19. | ਖੇਡ | |
| 9. | ਅਮਹਾਹਿਤਸੋ | ਹਮਾਤੜ—ਹਮ | 20. | ਗੱਜ | |
| 10. | ਉਂਘਇ | ਉਂਘਣਾ | 21. | ਗਲੋ | ਗਿਲੋ ਬੋਲ |
| 11. | ਉਬਭ | ਉਪਰ | 22. | ਗਿਲਾਣ | ਗਿਲਾਨੀ |

| ਨੰ: | ਪ੍ਰਾ: ਸ਼ਬਦ | ਅਉਣ ਵਾਲ ਪੰਜਾਬੀ ਸ਼ਬਦ | ਨੰ: | ਪ੍ਰਾ: ਸ਼ਬਦ | ਆਉਣ ਵਾਲੇ ਪੰਜਾਬੀ ਸ਼ਬਦ |
|---|---|---|---|---|---|
| 23. | ਗੁਜਝ | ਗੁੱਝੇ | 48. | ਖੱਕ | |
| 24. | ਗੁੱਤ 1 | | 49. | ਖੁੱਲੋ | ਫੁਲੋ |
| 25. | ਗੁੱਮ | ਬੇਹੋਸ਼ | 50. | ਦਿਅਹੜਾ | ਦਿਹਾੜਾ |
| 26. | ਘੱਟਠਾ | ਘੱਟਾ | 51. | ਪੱਕ | ਪੱਕਾ |
| 27. | ਘੱਲ | ਸਿਟਣਾ | 52. | ਪੱਤਲ | |
| 28. | ਘੁੱਮ | ਘੁੰਮਣਾ | 53. | ਪਿਉ | ਪਿਤਾ |
| 29. | ਘੋੱਟ | ਘੋਟਣਾ | 54. | ਪੀਢੰ | ਪੀਢਾ |
| 30. | ਘੋਲਇ | ਘੋਲਦਾ | 55. | ਪੁੱਛ | |
| 31. | ਚਤਗੁਣ, ਚੋਗੁਣਾ | ਚੁਗਣਾ | 56. | ਪੁੱਤ | |
| 32. | ਚਵੇੜ | ਚਪੇੜ | 57. | ਬਜਝਾ | ਬਨ੍ਹਿਆ |
| 33. | ਚੋਦੱਹ | ਚੌਂਦਾਂ | 58. | ਬੱਪ | ਬਾਪ |
| 34. | ਚੌਵਾਰ | ਚੁਬਾਰਾ | 59. | ਬਾਰ | ਦਰਵਾਜਾ |
| 35. | ਛਟਠ | | 60. | ਭੱਤ | ਭਾਤ, ਚਾਵਲ |
| 36. | ਛੱਡ | | 61 | ਭਾਉ | ਭਰਾ |
| 37. | ਜੱਟ 2 | ਜਰਤ | 62. | ਮਢੋ | ਮਢੀ |
| 38. | ਜਣ | ਜਣਾ (ਪੰ:) | 63. | ਮਸਾਣ | ਸ਼ਮਸ਼ਾਨ |
| 39. | ਜੱਖ | ਜਿੱਥੇ | 64. | ਮਾਉਸਿਆ | ਮਾਸੀ |
| 40. | ਜੱਮ | | 65. | ਮਾਉ | ਮਾਂ |
| 41. | ਜਿੰਵ | ਜਿਵੇਂ | 66. | ਮੋਕਲ | ਮੋਕਲਾ, ਖੁਲ੍ਹਾ |
| 42. | ਡੰਡਾ | ਡੰਡਾ | 67. | ਰੂਸਇ | ਰੁਸਦਾ ਹੈ |
| 43. | ਢੱਕਇ | ਢੱਕਦਾ ਹੈ | 68. | ਰੁਟਠੀ | ਰੁੱਠੀ ਹੋਈ |
| 44. | ਢੋਲੱਾ | ਦੂਲ੍ਹਾ, ਲਾੜਾ | 69. | ਲਟਠੀ | ਲਾਠੀ |
| 45. | ਤੜਫੜਇ | ਤੜਫੜਾਣਾ | 70. | ਲੁੱਕ | ਲੁੱਕਣਾ |
| 46. | ਤਿਵੰ | ਤਿਵੇਂ | 71. | ਵਚਛਾ | ਵੱਛਾ |
| 47. | ਤੇਵੀਸ | ਤੇਵੀ (ਲਹਿੰਦੀ) | 72. | ਵਡਢੋ | ਬੁੱਢਾ |
| | | | 73. | ਸੰਝਾ | |

1. ਵਾਲਾਂ ਨੂੰ ਗੁਪਤ ਰਖਦੀ ਹੈ। ਰਖਿਆ ਕਰਦੀ ਹੈ। ਗੁਪ ਧਾਂਤ ਤੋਂ ਬਣਿਆ ਸ਼ਬਦ।
2. ਠੀਕ ਵਿਉਤਪਤੀ ਪਤਾ ਨਹੀਂ Sutland ਵਿਚ ਵੀ 'ਜੱਟ' ਦਸਿਆ ਗਿਆ ਹੈ। ਪ੍ਰਾਕ੍ਰਿਤ ਕੋਸ਼ਾਂ ਵਿਚ 'ਜਰਤ' ਸ਼ਬਦ ਖਾਨ ਦੇਸ਼ ਵਾਸਤੇ ਆਇਆ ਹੈ। ਇਸ ਦੇਸ਼ ਦੇ ਨਿਵਾਸੀ ਨੂੰ ਜੱਟ ਕਹਿੰਦੇ ਹਨ। ਦੇਖੋ ''ਪਾਇਆ ਸਦ ਮਹੱਣਵ''

| ਨੰ: | ਪ੍ਰਾ: ਸ਼ਬਦ | ਆਉਣ ਵਾਲੇ ਪੰਜਾਬੀ ਸ਼ਬਦ |
|---|---|---|
| 74. | ਸੱਤਰੀ | ਸੱਤਰ (70) |
| 75. | ਸਤਾਵੀਸ | ਸਤਾਈ |
| 76. | ਸਹਿ | ਸਖੀ, ਸਹੇਲੀ, ਤੁਲਨਾ : ਸਈਓ |
| 77. | ਫੁਟੱਇ | ਫੁੱਟ ਜਾਂਦਾ ਹੈ । ਭਜਦਾ ਹੈ । |
| 78. | ਹਤਖਡ | ਦੁਰਖਡ |
| 79. | ਹਲਾ | ਸਖੀ ਨੂੰ ਬੁਲਾਣ ਵਾਸਤੇ ਸੰਬੋਧਨ ਤੁਲਨਾ : ਹਲਾ ਓ ਬੋਲੀਆ (ਪ: ਗੀਤ) |
| 80. | ਹੇਟਠ | ਹੇਠਾਂ |

**ਦੇਸੀ ਨਾਮ ਮਾਲਾ**

| ਨੰ: | ਪ੍ਰਾ: ਸ਼ਬਦ | ਆਉਣ ਵਾਲੇ ਪੰਜਾਬੀ ਸ਼ਬਦ |
|---|---|---|
| 1. | ਅੱਮਾ | ਮਾਂ |
| 2. | ਉਕਖਲੀ | ਊਖਲ |
| 3. | ਉਗਹਿਆ | ਉਗਰਾਹੀ |
| 4. | ਉਤਖਲ ਪਤਖਲ | ਉਖਲੱਨਾ |
| 5. | ਚੂਲੀ | ਚੁਲ੍ਹਾ |
| 6. | ਕੂੱਦਣਾ | |
| 7. | ਖਟਿਕ | ਖਟੀਕ, ਕਸਾਈ |
| 8. | ਖੱਡ | |
| 9. | ਖੱਲਾ | ਖਾਲ, ਚਮੜੀ |
| 10. | ਗੁੱਤੀ | ਬੰਧਨ, ਗੁਤ |
| 11. | ਘਗਘਰੰ | ਘਘਰਾ |
| 12. | ਚੂਡਾ | ਜੂੜਾ |
| 13. | ਚੋਟਠੀ | ਚੋਟੀ |
| 14. | ਛਿਣੱਲੀ | ਬਦਮਾਸ਼ ਇਸਤਰੀ |
| 15. | ਛਿੱਣਾਲ | ਬਦਮਾਸ਼ ਪੁਰਸ਼ |
| 16. | ਝੱਕਿਆਂ | ਝਖ ਮਾਰਨਾ, ਨਿੰਦਿਆ ਕਰਨਾ |
| 17. | ਝਡੀ | |
| 18. | ਝਾਡ | ਝਾੜੀ |
| 19. | ਝੋਟੀ | |
| 20. | ਝੋਲਿਆ | ਝੋਲੀ |
| 21. | ਟੱਟਇਆ | ਪਰਦਾ/ਟੱਟੀ |
| 22. | ਟਿੱਪੀ | ਬਿੰਦੀ |
| 23. | ਟਿੱਕੰ | ਤਿਲਕ |
| 24. | ਟੁਟੋ | ਟੁੰਡਾ |
| 25. | ਟੋਕਣੰ | ਟੋਕਣਾ |
| 26. | ਡੰਡੀ | ਛੋਟਾ ਰਸਤਾ |
| 27. | ਭਲੋ | ਭਲਾ |
| 28. | ਭੋਐ | ਡੋਈ । ਲਕੜ ਦੀ ਕੜਛੀ |
| 29. | ਢਕਣੀ | ਢੱਕਣ |
| 30. | ਢੋਂਕਾ | ਢੋਂਕੁਲੀ |
| 31. | ਤੱਗ | ਤਾਗਾ |
| 32. | ਤਡਫਡਿਆ | ਤੜਫੜਾਣਾ |
| 33. | ਪੂਣੀ | |
| 34. | ਫਿੱਡਾ | ਮਧਰਾ, ਛੋਟੇ ਕਦ ਵਾਲਾ |
| 35. | ਢੁੱਕਾ | ਢੁਕਾਵ, ਵਿਆਹ ਦੀ ਰੀਤ |
| 36. | ਬਉਹਾਰੀ | ਬੁਹਾਰੀ |
| 37. | ਬੇਡੋਂ | ਬੇੜਾ |
| 38. | ਭੰਡ | ਝਗੜਾ |
| 39. | ਭੰਭਲ | ਮੂਰਖ ਤੁਲਨਾ : ਜੱਭਲ |

| | | | |
|---|---|---|---|
| 40. ਭਾਔ | ਜੀਜਾ, ਬਹਨੋਈ, | 50. ਜਿਧਂ | ਰਿਨ੍ਹਾ, ਪਕਾਣਾ |
| 41. ਭੁਕਖਾ | ਭੁਖਾ | 51. ਵਡਡੋ | ਵੱਡਾ |
| 42. ਬੇੜਾ | ਭਾਈਆ | 52. ਵੱਦਲ | ਬੱਦਲ (ਬਾਈ) |
| 43. ਮਇਲ | ਮੈਣ | 53. ਸੁੰਘਿਆ | ਸੁੰਘਣਾ |
| 44. ਮਇਹਰ | ਨੰਬਰਦਾਰ (ਮਹਿਰਾ) | 54. ਸੋਹਣੀ | (ਸ਼ੋਭ ਸੰ:) ਝਾੜੂ (ਮੂਹਣੀ) |
| 45. ਮੱਕੋਡਾ | | | |
| 46. ਮਡਹ | ਮਾੜਾ | 55. ਹਟਨਮਹਟਠ | ਹਟਾ ਕੱਟਾ(ਮਜ਼ਬੂਤ) |
| 47 ਮੱਮੀ | ਮਾਮੀ | 56. ਹੱਡ | ਹੱਡੀਆਂ |
| 48. ਮਹੱਲ | ਵੱਡਾ, ਪੂਜਾ ਦੇ ਯੋਗ | 57. ਹੱਲ—ਬੋਲੱ | ਹੱਲਾ ਬੋਲਣਾ (ਸ਼ੋਕ) |
| 49. ਅਡਿਅਂ | ਮਹਲ (ਮਾੜੀ) | 58. ਹਿੱਲੂਰੀ | ਹਿਲੋਰ (ਲਹਿਰ) |

## ਕੁਵਲਯ ਮਾਲਾ
(ਵਿ. 835 ਸੰਵਤ)

ਉਦਯੋਤਨ ਸੂਰੀ ਕ੍ਰਿਤ ਇਹ ਪੁਸਤਕ ਬਹੁਤ ਮਹੱਤਵ ਪੂਰਨ ਹੈ । 9ਵੀਂ ਸਦੀ ਦੀਆਂ ਪਰਿਸਿਥਿਤਿਯਾਂ—ਸਾਹਿਤਕ ਤੇ ਸਮਾਜਕ—ਦਾ ਇਸ ਵਿਚ ਬੜਾ ਹੀ ਸੁੰਦਰ ਤੇ ਕਾਫੀ ਵਿਸਥਾਰ ਨਾਲ ਵਰਨਣ ਹੈ ।

ਵਾਰਤਕ ਦੇ ਕੁੱਝ ਅਸ਼ ਵੀ ਇਥੇ ਮਿਲਦੇ ਹਨ, ਇਸ ਤੋਂ ਵੀ ਪੁਸਤਕ ਦਾ ਮਹੱਤਵ ਵੱਧ ਗਿਆ ਹੈ ।

ਇਸ ਵਿਚੋਂ ਅਸੀਂ ਭਿੰਨ ਭਿੰਨ ਭਾਸ਼ਾਵਾਂ ਤੇ ਉਨ੍ਹਾਂ ਦੇ ਬੋਲਣ ਵਾਲਿਆਂ ਦਾ ਇਕ ਪਰੀਚਯ ਕਰਵਾਂਦੇ ਹਾਂ:—

ਪ੍ਰਸੰਗ ਇਕ ਬਜ਼ਾਰ ਦਾ ਹੈ। ਭਾਂਤ ਭਾਂਤ ਦੀਆਂ ਬੋਲੀਆਂ ਬੋਲਣ ਵਾਲੇ ਇਥੇ ਇਕੱਠੇ ਹੋਏ ਹਨ। ਉਨ੍ਹਾਂ ਦੇ ਬਾਰੇ ਨਾਇਕ, ਜੋ ਉਨ੍ਹਾਂ ਦੀਆਂ ਬੋਲੀਆਂ ਨਹੀਂ ਜਾਣਦਾ, ਇਸ ਤਰ੍ਹਾਂ ਕਹਿੰਦਾ ਹੈ :

1. ਤੇਰੇ ਮੇਰੇ ਆਓ ! ਤਿ ਜੰਪਿਰੇ ਮਜਝਦੇ ਸੇ ਧ'

ਅਰਥਾਤ —ਮਜਝ (ਮਾਝੇ—ਮਧ) ਦੇਸ਼ ਦੇ ਰਹਿਣ ਵਾਲੇ 'ਮੇਰੇ ਤੇਰੇ ਆਓ' ਆਦਿਕ ਬੋਲ ਰਹੇ ਸਨ ।

(ਇਹ ਲੋਕ ਨੀਤੀ, ਸੰਧੀ ਤੇ ਲੜਾਈ- ਝਗੜੇ ਵਿਚ ਤਕੜੇ ਦੱਸੇ ਗਏ ਹਨ।)

2. 'ਏਹਾਂ ਤੇਹਾਂ ਚਵੰਤੇ
ਟਕੇ ਉਣ ਪੇਰਛਦੇ ਕੁਮਾਰੋ ।

ਅਰਥਾਤ—ਟੱਕ (ਪੰਜਾਬ ਦਾ ਇਲਾਕਾ 'ਟਾਕਰੇ' ਅੱਖਰ ਇਨ੍ਹਾਂ ਵਿਚ ਪਰਚਲਿਤ ਰਹੇ ਹਨ) ਏਇ=(ਇਥੇ) 'ਤੇਹ' ਬੋਲਦੇ ਦਿਸੇ ।

3. 'ਆਹਮਹ ਕਾਇਂ ਤੁਮਹਾਂ ਮਿੱਤੁ
ਭਣਿਕੇ ਪੇਰਛਏ ਲਾਡੇਂ ।'

ਅਰਥਾਤ—ਲਾਟ (ਲਹਿੰਦੇ ?) ਦੇ ਲੋਕ 'ਅਹਮਰ, (ਹਮ—ਅਸੀਂ) ਕਿਵੇਂ (ਕਾਇਂ) ਤੁਹਾਡੇ, (ਤੁਮਹਾਂ) ਮਿਤਰ ਹਾਂ । ਆਦਿਕ ਸ਼ਬਦ ਬੋਲ ਰਹੇ ਸਨ ।

4. 'ਭਾਉਆ ਭਇਣੀ ਤੁਮ੍ਹੇ
ਭਣਿਰੇ ਅਹ ਮਾਲਵੇ ਦਿਟਠੇ ।'

ਅਰਥਾਤ—(ਦੁਬਲੇ, ਪਤਲੇ, ਕਾਲੇ ਤੇ ਮਾੜੇ, ਕ੍ਰੋਧੀ, ਸਨਮਾਨ ਤੇ ਜਾਨ ਵਾਰ ਦੇਣ ਵਾਲੇ ਤੇ ਭਿਅੰਕਰ) ਮਾਲਵੇ ਦੇ ਲੋਕ ਦਿੱਸੇ । ਇਹ ਲੋਕ ਭਾਉ ਭਇਣੀ (ਭੈਣ) ਤੁਮਹ ਸ਼ਬਦ ਬੋਲਦੇ ਸਨ।

5. 'ਇਸੀ ਕਿਸਿ ਮਿਸਿ'
ਭਣਮਾਣੇ.........ਤਾਇਏ'

ਅਰਥਾਤ—ਇਸ ਕਿਸ ਮਿਸ 1 ਬੋਲਣ ਵਾਲੇ ਤਾਯਿਕ (ਤਾਇਕ ?) ਲੋਕ ਦਿਸੇ ।

---

1. "ਕਿਸੇ ਮਿਸ, ਜਿਨ ਭਾਸ਼ਾ"
ਡਾ: ਸੁਨੀਤੀ ਕੁਮਾਰ ਚੈਟਰਜੀ ਹਿੰਦੁਸਤਾਨੀ ਨੂੰ ਕਹਿੰਦੇ ਹਨ ।

# ਪਿਸ਼ਾਚੀ ਭਾਸ਼ਾ

ਸ਼ਾਲਿਗਰਾਮ ਉਪਾਧਾਯ

ਮੱਧ–ਭਾਰਤੀ ਆਰੀਆ–ਭਾਸ਼ਾਵਾਂ ਵਿਚੋਂ ਪਿਸ਼ਾਚੀ ਇਕ ਅਜਿਹੀ ਭਾਸ਼ਾ ਹੈ ਜਿਸ ਦਾ ਸਾਹਿਤ ਬਹੁਤ ਥੋੜ੍ਹਾ ਜਾਂ ਨਾ ਹੋਣ ਦੇ ਬਰਾਬਰ ਪ੍ਰਾਪਤ ਹੈ। ਪ੍ਰਾਕ੍ਰਿਤ ਵਿਆਕਰਣੀਆਂ ਨੇ ਪਿਸ਼ਾਚੀ ਜਾਂ ਭੂਤ–ਭਾਸ਼ਾ ਦਾ ਜ਼ਿਕਰ ਕੀਤਾ ਹੈ। ਧੁਨੀ ਦੇ ਪੱਖ ਤੋਂ ਸੰਸਕ੍ਰਿਤ, ਪਾਲੀ ਅਤੇ ਪੱਲਵਦਾਨ ਪੱਤਰਾਂ ਦੀ ਭਾਸ਼ਾ ਨਾਲ ਇਸ ਦੀ ਸਮਤਾ ਕੀਤੀ ਜਾਂਦੀ ਹੈ। ਪ੍ਰਾਕ੍ਰਿਤ ਵਿਆਕਰਣੀਆਂ ਨੇ ਇਸ ਦੇ ਅਨੇਕਾਂ ਭੇਦ ਦਰਸਾਏ ਹਨ। 'ਸ਼ੜ੍ਹ ਭਾਸ਼ਾ ਚੰਦ੍ਰਿਕਾ' ਅਤੇ ਸ਼ੇਸ਼ ਕ੍ਰਿਸ਼ਨ ਦੀ 'ਪ੍ਰਾਕ੍ਰਿਤ ਚੰਦ੍ਰਿਕਾ' ਵਿਚ ਇਸ ਦੇ ਯਾਰ੍ਹਾਂ ਭੇਦ ਦਸੇ ਗਏ ਹਨ। ਮਾਰਕੰਡੇਯ ਨੇ ਆਪਣੇ 'ਪ੍ਰਾਕ੍ਰਿਤ–ਸਰਵਸ੍ਵ' ਵਿਚ ਉਨ੍ਹਾ ਯਾਰ੍ਹਾਂ ਪਿਸ਼ਾਚੀ ਭਾਸ਼ਾਵਾਂ ਦਾ ਜ਼ਿਕਰ ਕਰਦੇ ਹੋਏ ਉਨ੍ਹਾਂ ਦਾ ਖੰਡਨ ਵੀ ਕੀਤਾ ਹੈ।

ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਕਵੀਆਂ ਨੇ ਪਿਸ਼ਾਚੀ ਦੀ ਪ੍ਰਸੰਸਾ ਕੀਤੀ ਹੈ ਅਤੇ ਉਸ ਦੀ ਮਹੱਤਤਾ ਨੂੰ ਸਵੀਕਾਰ ਕੀਤਾ ਹੈ। ਰਾਜਸ਼ੇਖਰ ਨੇ ਸਾਰਸ੍ਵਤੇਯ ਪੁਰਸ਼ ਦਾ ਜ਼ਿਕਰ ਕਰਦੇ ਹੋਏ ਆਪਣੀ 'ਕਾਵ ਮੀਮਾਂਸਾ' ਵਿਚ ਸ਼ਬਦਾਰਥ ਨੂੰ ਉਸ ਦਾ ਸਰੀਰ, ਸੰਸਕ੍ਰਿਤ ਨੂੰ ਮੁੱਖ, ਪ੍ਰਾਕ੍ਰਿਤ ਨੂੰ ਬਾਂਹ, ਅਪਭ੍ਰੰਸ਼ ਨੂੰ ਜੰਘਾਂ ਤੇ ਪਿਸ਼ਾਚੀ ਨੂੰ ਪੈਰ ਕਿਹਾ ਹੈ[2]। ਰਾਜ ਸ਼ੇਖਰ ਨੇ ਹੀ 'ਬਾਲ ਰਾਮਾਇਣ' ਵਿਚ ਇਸ ਨੂੰ ਸਰਲ ਰਚਨਾ ਵਾਲੀ ਭਾਸ਼ਾ ਕਿਹਾ ਹੈ[3]। ਇਸ ਦੀ ਸਰਸਤਾ ਦੇ ਉਦਾਹਰਣ ਵਿਚ ਗੁਣਾਢ੍ਯ ਦੀ ਬੱਡਕਹਾ (ਵੱਡੀ ਕਥਾ) ਦਾ ਵਰਣਨ ਕੀਤਾ ਜਾਂਦਾ ਹੈ। 'ਕਥਾਸਰਿਤ ਸਾਗਰ' ਵਿਚ ਸੋਮ ਦੇਵ ਨੇ ਗੁਣਾਢਯ ਅਤੇ ਭੂਤ–ਭਾਸ਼ਾ ਦੀ ਸਰਸਤਾ ਦੀ ਕਹਾਣੀ ਲਿਖੀ ਹੈ। ਅਪਭ੍ਰੰਸ਼ ਕਵੀ ਅੱਦਹਮਾਣ ਨੇ ਵੀ ਆਪਣੇ 'ਸੰਦੇਸ਼ਰਾਸਕ' ਵਿਚ ਪਿਸ਼ਾਚੀ ਭਾਸ਼ਾ ਦੀ ਉੱਤਮ

---

१. काञ्चीयदेशीय पाण्डये च पाञ्चाल' गौडमागधम ।
ब्राचडं दाक्षिणात्यं च शौरसेन· च कैकयम् ।,
शाबर' द्राविड' चैव धकादश पिशाचिजा : (प्रा० चं०—शेषकृष्ण, प्रा० सर्व)

२. अहो श्लाघनीयोऽसि शब्दार्थों ते शरीर' संस्कृतं
मुख' प्राकृतं बाहु : जघनमपभ्र'श : पैलाच' पादौ ..।
मुखं प्राकत बाहु : जघनमपभ्र'श : पैशाच पादौ ।

३. सभव्योऽभ्र'शःसरस रचनं भूतवचनम् ।'

ਕਵਿਤਾ ਦਾ ਆਦਰ ਨਾਲ ਜ਼ਿਕਰ ਕੀਤਾ ਹੈ[1]। 'ਕਾਵਿ–ਮੀਮਾਂਸਾ', 'ਪ੍ਰਾਕ੍ਰਿਤ ਸਰਵਸ੍ਵ', 'ਪ੍ਰਾਕ੍ਰਿਤ ਚੰਦ੍ਰਿਕਾ' 'ਸ਼ੜ੍ ਭਾਸ਼ਚੰਦ੍ਰਿਕ' ਦੇ ਆਧਾਰ ਤੇ ਇਸ ਦੇ ਵਿਆਪਕ ਖੇਤਰ ਦਾ ਪਤਾ ਚਲਦਾ ਹੈ[2]। ਪਿਸ਼ਾਚੀ ਭਾਸ਼ਾ ਦੇ 'ਭੂਤ ਵਚਨ', 'ਭੂਤ ਭਾਸ਼ਤ', 'ਭੋਤਕੀ' ਆਦਿ ਅਨੇਕਾਂ ਨਾਂ ਮਿਲਦੇ ਹਨ [3]। ਅਨੇਕਾਂ ਵਿਆਕਰਣੀਆਂ ਨੇ ਇਸ ਦਾ ਸਬੰਧ ਭੂਤ, ਰਾਖਸ਼, ਪਿਸ਼ਾਚਾਂ ਨਾਲ ਜੋੜਿਆ ਹੈ। ਕੁੱਝ ਵਿਦਵਾਨਾਂ ਨੇ ਇਸ ਭਾਸ਼ਾ ਦਾ ਖੇਤਰ ਪਿਸ਼ਾਚ ਦੇਸ਼ ਦੇ ਆਧਾਰ ਤੇ ਦੱਸਿਆ ਹੈ। ਭੋਜਦੇਵ ਨੇ 'ਨਾਤਯੁਤਮਪਾਤ੍ਰ–ਪ੍ਰਯੋਜਯਾ ਪਿਸ਼ਾਚੀ' ਦੁਆਰਾ ਉਤਮ ਪਾਤਰਾਂ ਨੂੰ ਪਿਸ਼ਾਚੀ ਬੋਲਣ ਦੀ ਮਨਾਹੀ ਕੀਤੀ ਹੈ। ਧਨਿਕ–ਧਨੰਜਯ ਨੇ 'ਦਸ਼ ਰੂਪਕ' ਵਿਚ ਪਿਸ਼ਾਚੀ ਨੂੰ ਨੀਚ ਪਾਤਰਾਂ ਦੁਆਰਾ ਬੋਲੀ ਜਾਣ ਵਾਲੀ ਭਾਸ਼ਾ ਕਿਹਾ ਹੈ। ਦੂਜੇ ਪਾਸੇ ਮਾਰਕੰਡੇਯ ਆਪਣੇ 'ਪ੍ਰਾਕ੍ਰਿਤ ਸਰਵਸ੍ਵ' ਵਿਚ ਕੋਹਲ ਦੀ ਰਾਏ ਨੂੰ ਪੇਸ਼ ਕਰਦੇ ਹੋਏ ਮਾਗਧੀ ਨੂੰ ਵੀ ਰਾਖਸ਼ਾਂ ਦੀ ਭਾਸ਼ਾ ਮੰਨਦੇ ਹਨ[4]। ਪਿਸ਼ੇਲ ਪਿਸ਼ਾਚ ਜਨਤਾ ਦੁਆਰਾ ਪਿਸ਼ਾਚ ਦੇਸ਼ ਵਿਚ ਬੋਲੀ ਜਾਣ ਵਾਲੀ ਭਾਸ਼ਾ ਨੂੰ ਪਿਸ਼ਾਚੀ ਭਾਸ਼ਾ ਕਹਿੰਦੇ ਹਨ ਅਤੇ ਇਸ ਲਈ ਅਨੇਕ ਪ੍ਰਮਾਣ ਵੀ ਪੇਸ਼ ਕਰਦੇ ਹਨ। ਸਰ ਜਾਰਜ ਅਬਰਾਹਮ ਗ੍ਰੀਅਰਸਨ ਨੇ ਆਪਣੇ ਭਾਸ਼ਾ ਸਰਵੇਖਣ ਵਿਚ 'ਪਿਸ਼ਾਚੀ ਭਾਸ਼ਾ' ਨਾਂ ਵਿਚ ਹੀਨ ਭਾਵਨਾ ਵੇਖ ਕੇ 'ਦਰਦ-ਭਾਸ਼ਾ' ਦਾ ਨਾਂ ਦਿੱਤਾ ਹੈ। ਮੱਧ–ਭਾਰਤੀ ਆਰਿਆਈ ਭਾਸ਼ਾਵਾਂ ਵਿਚ ਪਿਸ਼ਾਚੀ ਸੰਸਕ੍ਰਿਤ ਦੇ ਵਧੇਰੇ ਨੇੜੇ ਹੈ, ਫਿਰ ਵੀ ਅਨੇਕਾਂ ਵਿਦਵਾਨ ਇਸ ਨੂੰ ਪਿਸ਼ਾਚ-ਰਾਖਸਾਂ ਦੀ ਭਾਸ਼ਾ ਕਹਿੰਦੇ ਹਨ।

ਉਕਤ ਯਾਰ੍ਹਾਂ ਕਿਸਮ ਦੀਆਂ ਪਿਸ਼ਾਚੀ ਭਾਸ਼ਾਵਾਂ ਦਾ ਖੰਡਨ ਕਰਦਿਆਂ ਪ੍ਰਾਕ੍ਰਿਤ ਸਰਵਸ੍ਵਕਾਰ ਨੇ ਕੈਕੇਯ, ਸ਼ੌਰਸੇਨ ਅਤੇ ਪਾਚਾਲ ਤਿੰਨ ਕਿਸਮਾਂ ਦੀ ਪਿਸ਼ਾਚੀ ਦੀ ਸਥਾਪਨਾ ਕੀਤੀ ਹੈ। ਪੁਰਸ਼ੋਤਮ ਨੇ ਵੀ ਇਨ੍ਹਾਂ ਤਿੰਨਾਂ ਦਾ ਵਿਆਕਰਣ ਦਿੱਤਾ ਹੈ। ਪਰ ਹੇਮਚੰਦਰ ਨੇ ਆਪਣੀ ਪ੍ਰਾਕ੍ਰਿਤ ਵਿਆਕਰਣ ਵਿਚ ਪਿਸ਼ਾਚੀ ਅਤੇ 'ਚੂਲਿਕਾ ਪਿਸ਼ਾਚੀ' ਦੋ ਕਿਸਮ ਦੀਆਂ ਪਿਸ਼ਾਚੀ ਭਾਸ਼ਾਵਾਂ ਦੇ ਨਿਯਮ ਦਿੱਤੇ ਹਨ। ਭਾਵੇਂ ਸਿਹਰਾਜ ਅਤੇ 'ਤ੍ਰਿਵਿਕ੍ਰਮ' ਨੇ ਵੀ ਹੇਮ ਚੰਦਰ ਦੁਆਰਾ ਉਕਤ 'ਚੂਲਿਕਾ ਪਿਸ਼ਾਚੀ' ਦੇ ਨਿਯਮਾਂ ਦਾ ਵਰਣਨ ਕੀਤਾ ਹੈ ਪਰ 'ਚੂਲਿਕਾ ਪਿਸ਼ਾਚੀ' ਨਾਂ ਨਹੀਂ ਦਿੱਤਾ। ਵਰਰੁਚੀ ਨੇ ਵੀ ਆਪਣੇ 'ਪ੍ਰਾਕ੍ਰਿਤ ਪ੍ਰਕਾਸ਼' ਵਿਚ ਪਿਸ਼ਾਚੀ ਦੇ ਨਿਯਮਾਂ ਦੇ ਅੰਦਰ ਹੀ 'ਚੂਲਿਕਾ ਪਿਸ਼ਾਚੀ' ਦੇ ਨਿਯਮਾਂ (ਜਿਵੇਂ ਕਿ ਵਰਗਾਂ ਦੇ ਤੀਜੇ ਅਤੇ ਚੌਥੇ ਵਰਣ ਦੀ ਥਾਂ ਤੇ ਕ੍ਰਮ ਅਨੁਸਾਰ ਪਹਿਲਾ ਅਤੇ ਦੂਜਾ ਹੋਣਾ) ਦਾ ਵਰਨਣ ਕੀਤਾ ਹੈ।

ਖੜੀ ਬੋਲੀ ਹਿੰਦੀ ਦੇ ਨਿਕਾਸ ਅਤੇ ਵਿਕਾਸ ਵਿਚ ਹੋਰ ਪ੍ਰਾਕ੍ਰਿਤ ਭਾਸ਼ਾਵਾਂ ਵਾਂਗ ਪਿਸ਼ਾਚੀ ਦਾ ਵੀ ਮੁੱਖ ਸਥਾਨ ਮੰਨਣਾ ਬਿਲਕੁਲ ਠੀਕ ਹੈ। ਅੱਜ ਵੀ ਅਨੇਕਾਂ ਬੋਲੀਆਂ ਵਿਚ

---

१. अवहट्ट्य सक्कय पाइआम्मि पेसाइअम्मि मासाए।
लक्खण छंदाहरणे सुकइत्तं भूसिअं जेहिं ॥ 'सं॰रा॰
२. 'अनुशीलन' के धीरेन्द्र वर्मा विशेषांक में पैशाची भाषा पर मेरा निबंध दे॰।
३. वही
४. राक्स मिक्ष क्षपणक चेटाद्यया: मागधीं प्राह रिति कोहल—प्रा॰ सर्व॰

ਇਸ ਦੇ ਕਈ ਰੂਪ ਮਿਲਦੇ ਹਨ ਜਿਨ੍ਹਾਂ ਦੀ ਖੋਜ ਕਰਨਾ ਸਾਡਾ ਹੈ ਕੰਮ। ਹਿੰਦੀ ਮਥੁਰਾ (ਸੰਸਕ੍ਰਿਤ ਮਧੁਰਾ, ਕੈਕੇਯ, ਪਿਸ਼ਾਚੀ ਜਾਂ ਚੂਲਿਕਾ ਪਿਸ਼ਾਚੀ ਮਥੁਰਾ), ਹਿ. ਮਾਥੁਰ (ਸੰ: ਮਾਥੁਰ, ਪਿ. ਮਾਥੁਰ), ਹਿੰ., ਸੁਨੇਹ (ਸੰ. ਸਨੇਹ: ਪਿ. ਸਨੇਹੋ), ਹਿੰ. ਕੇਸਵ (ਸੰ. ਕੇਸ਼ਵ, ਪਿ. (ਵਰਰੁਚੀ' ਕੇਸਵ), ਹਿ. ਬਾਘ ਅਤੇ (ਲਕੜ) ਬੱਘਾ (ਸੰ. ਵਿਆਘ੍ਰ, ਪਿ. ਬਘੋ), ਹਿੰ. ਖੁਰਪਾ (ਸੰ. ਕੁਸ਼ੁਰਪ੍ਰ, ਪਿ. ਖੁਰੱਪ ਜਾਂ ਖੁਲੱਪ), ਹਿੰ. ਖਾਰਾ (ਸੰ. ਕਸ਼ਾਰਕ, ਪਿ. ਖਾਰਕ), ਭੋ. ਪੁ. ਬਾਟੇ (ਸੰ. ਵਰਤਤੇ, ਪਿ. ਵੱਟਈ ਹਿੰ. ਸ੍ਨਾਨ (ਸੰ. ਸ੍ਨਾਨ, ਪਿ. ਸਨਾਨ) ਆਦਿ ਅਨੇਕ ਰੂਪ ਮਿਲਦੇ ਹਨ। ਇਸ ਤਰ੍ਹਾਂ ਹਿੰਦੀ ਦੇ ਅਨੇਕਾਂ ਸ਼ਬਦਾਂ ਦਾ ਸਬੰਧ ਪਿਸ਼ਾਚੀ ਨਾਲ ਜੋੜਿਆ ਜਾ ਸਕਦਾ ਹੈ। ਇਸ ਸਬੰਧ ਵਿਚ ਇਹ ਵੀ ਧਿਆਨ ਰੱਖਣ ਦੀ ਗੱਲ ਹੈ ਕਿ ਅਨੇਕਾਂ ਪ੍ਰਾਕ੍ਰਿਤਾਂ ਵਿਚ ਵੀ ਪਿਸ਼ਾਚੀ ਵਾਲੇ ਅਨੇਕਾਂ ਰੂਪ ਸੁਰਖਿਅਤ ਹਨ। ਇਸੇ ਲਈ ਹਿੰਦੀ ਜਾਂ ਆਧੁਨਿਕ ਭਾਰਤੀ ਆਰਿਆ ਭਾਸ਼ਾਵਾਂ ਦੇ ਅਨੇਕਾਂ ਸ਼ਬਦਾ ਦਾ ਸਬੰਧ ਪਿਸ਼ਾਚੀ ਜਿਹੀਆਂ ਪ੍ਰਾਕ੍ਰਿਤਾਂ ਨਾਲ ਵੀ ਜੋੜਿਆ ਜਾ ਸਕਦਾ ਹੈ।

ਪਿਸ਼ਾਚੀ ਦੀ ਪ੍ਰਕਿਰਤੀ ਤੇ ਵਿਚਾਰ ਕਰਦੇ ਹੋਏ ਵਰਰੁਚੀ ਨੇ ਆਪਣੇ 'ਪ੍ਰਾਕ੍ਰਿਤ ਪ੍ਰਕਾਸ਼' ਵਿਚ ਸ਼ੌਰਸਨੀ ਨੂੰ ਉਸ ਦਾ ਆਧਾਰ ਦੱਸਿਆ ਹੈ[1] ਅਤੇ ਸ਼ੌਰਸੈਨੀ ਮਗਰੋਂ ਪਿਸ਼ਾਚੀ ਦੀਆਂ ਵਿਸ਼ੇਸ਼-ਤਾਵਾਂ ਨੂੰ ਪਰਿਵਰਤਤ ਕਰਨ ਦਾ ਆਦੇਸ਼ ਦਿਤਾ ਹੈ। ਵਰਰੁਚੀ ਦਾ ਇਹ ਵਿਚਾਰ ਪੂਰੀ ਤਰ੍ਹਾ ਠੀਕ ਨਹੀਂ ਪ੍ਰਤੀਤ ਹੁੰਦਾ। ਭਾਵੇਂ ਹੇਮ ਚੰਦਰ ਨੇ ਵੀ 'ਸ਼ੇਸੰ ਸ਼ੌਰਸੇਨੀ ਵਤ੍ਰ' ਦੁਆਰਾ ਵਰਰੁਚੀ ਦੇ ਵਿਚਾਰਾਂ ਨੂੰ ਮਾਨਤਾ ਦਿੱਤੀ ਹੈ, ਪਰ ਪਿਸ਼ਾਚੀ ਵਿਚ ਸੰਸਕ੍ਰਿਤ ਦੀ ਬਹੁਲਤਾ ਵੇਖ ਕੇ ਪੁਰਸ਼ੋਤਮ ਦੀ ਮਾਨਤਾ ਵਧੇਰੇ ਉਚਿਤ ਪ੍ਰਤੀਤ ਹੁੰਦੀ ਹੈ। ਪੁਰਸ਼ੋਤਮ ਸੰਸਕ੍ਰਿਤ ਅਤੇ ਸ਼ੌਰਸੈਨੀ ਦੋਹਾਂ ਨੂੰ ਪਿਸ਼ਾਚੀ ਕੈਕਯ ਪਸ਼ਾਚੀ ਦੀ ਪ੍ਰਕ੍ਰਿਤ1 ਦੱਸਦੇ ਹਨ। ਪਿਸ਼ਾਚੀ2 ਵਿਚ ਸੰਸਕ੍ਰਿਤ ਦੇ ਅਨੇਕਾਂ ਰੂਪ ਸੁਰੱਖਿਅਤ ਹਨ, ਜਿਵੇਂ 'ਕਮਲੰ', 'ਮੁਖੰ', 'ਮਕਰ', 'ਸਗਰ', 'ਵਚਨੰ', 'ਵਿਜਯਸੇਨੇਨ', 'ਪਾਪੰ', 'ਆਯੁਧੰ' 'ਮਮ', 'ਮੇ', ਅਤੇ 'ਹਰਸਿ' ਆਦਿ ਆਦਿ।

ਪਿਸ਼ਾਚੀ ਵਿਚ ਕੁਝ ਅਦਭੁਤ ਧੁਨੀ ਪਰਿਵਰਤਨ ਹੁੰਦੇ ਹਨ ਜਿਹੜੇ ਕਿ ਹੋਰ ਪ੍ਰਾਕ੍ਰਿਤਾਂ ਵਿਚ ਨਹੀਂ ਮਿਲਦੇ। ਤੀਜੇ ਪੰਜਵੇਂ, ਛੇਵੇਂ, ਅਤੇ ਸਤਵੇਂ ਦੇ ਇਕ ਵਚਨ ਵਿਚ 'ਰਾਜਨ੍' ਦਾ 'ਜ' 'ਚ' ਵਿਚ ਤਬਦੀਲ ਹੋ ਜਾਂਦਾ ਹੈ। ਵਰਗਾਂ ਦੇ ਤੀਜੇ ਅਤੇ ਚੌਥੇ ਵਰਣਾਂ ਦਾ ਪਹਿਲਾ ਅਤੇ ਦੂਜਾ ਵਰਣ ਹੋਣਾ ਅਸਾਧਾਰਣ ਨਿਯਮ ਹੈ। ਨਕਰੰ (ਨਗਰਮ੍) ਮੱਕਨੋ(ਮਾਰ੍ਗਣ:)ਕਿਰਿਤਟੰ (ਗਿਰਿਤਟਮ੍) ਮੇਖੋ (ਮੇਘ) ਵੱਖੋ (ਵ੍ਯਾਘ੍ਰ) ਖੱਮੋ (ਧਰ੍ਮ) ਰਾਚਾ (ਰਾਜਾ) ਚੱਚਰੰ (ਜਰਜਰਮ) ਚੀਮੂਤੀ (ਜੀਮੂਤ)

१. प्रकृति : शौरसेनी १०. २

२. संस्कृत शौर सेन्यो विकृति :१९.३

ਨਿਛਰੋ (ਨਿਰਝਰ:), ਛੱਛਰੋ (ਝਹੁਝਰ:),ਤਟਾਕੰ (ਤਡਾਗਮ੍),ਮਟਲ (ਮਣ੍ਡਲਮ),ਟਮਰੁਕੋ(ਡਮਰੁਕ) ਕਾਠੰ (ਗਾਢ੍ਮ), ਸੰਠੋ (ਸ਼ਣ੍ਢ:) ਠੱਕਾ (ਢੱਕਾ),ਮਤਨੋ (ਮਦਨ:) ਕੰਤੱਪੋ (ਕੰਦਰ੍ਪ:)ਤਾਮੋਤਰੋ (ਦਾਮੋਦਰ:),ਮਥਰ (ਮਧੁਰਮ),ਪੰਥਵੋਂ (ਬਾਂਧਵ:) ਥੂਲੀ (ਧੂਲੀ),ਪਾਲਕੋ (ਬਾਲਕ:),ਰਫ਼ਸੋ(ਰਭਸ:) ਰੰਫਾ (ਰੰਭਾ), ਫਕਵਤੀ (ਭਗਵਤੀ),ਨਿਯੋਜਿਤੰ (ਨਿਯੋਜਿਤਮ),ਪਟਿਮਾ-ਸੰ. ਪ੍ਰਤਿਮਾ ਪ੍ਰਾ ਪਡਿਮਾ) ਤਾਠਾ (ਸੰ. ਦੰਸ਼੍ਟ੍ਰਾ—ਪ੍ਰਾ ਦਾਢਾ) ਰੂਪ ਮਿਲਦੇ ਹਨ ।

ਹੋਰ ਪ੍ਰਾਕ੍ਰਿਤ ਭਾਸ਼ਾਵਾਂ ਵਿਚ ਮੂਰਧਨੀ ਵਰਣਾਂ ਦੀ ਬਹੁਲਤਾ ਹੈ ਪਰ ਪਿਸ਼ਾਚੀ ਵਿਚ ਨਹੀਂ— ਫਿਰ ਵੀ ਇਨ੍ਹਾਂ ਦਾ ਅਭਾਵ ਨਹੀਂ ਹੈ। ਵੈਦਿਕ ਜਾਂ ਦੱਖਣ ਭਾਰਤ ਵਿਚ ਪ੍ਰਸਿੱਧ ਧੁਨੀ ਵੀ ਪਿਸ਼ਾਚੀ ਵਿਚ ਮੌਜੂਦ ਹੈ। 'ਸੀਲ਼', 'ਕੁਲ਼', 'ਜਲ਼', 'ਸਲਿਲ' ਦਾ ਵਰਣਨ ਹੇਮ ਚੰਦਰ ਨੇ 4—308 ਵਿਚ ਕੀਤਾ ਹੈ। ਪ੍ਰਾਕ੍ਰਿਤਾਂ ਵਿਚ ਣਕਾਰ ਜ਼ਿਆਦਾ ਹੋਣ ਕਰਕੇ ਣਾਉ ਣਾਉ ਭਾਸ਼ਾ ਕਹਿ ਕੇ ਉਸ ਦੀ ਖਿੱਲੀ ਵੀ ਉਡਾਈ ਗਈ ਹੈ । ਪਿਸ਼ਾਚੀ ਵਿਚ 'ਣ' ਦੀ ਥਾ 'ਨ' ਦੀ ਧੁਨੀ ਮਿਲਦੀ ਹੈ । ਸੰ: 'ਗੁਣ—ਗਣ' ਪਿ. 'ਗੁਨ ਗੁਨ 'ਹੋ ਜਾਂਦਾ ਹੈ ਜੋ ਕਿ ਹਿੰਦੀ ਦੇ ਵਧਰੇ ਨੇੜੇ ਹੈ। ਪੁਰਸ਼ੋਤਮ ਦੇਵ ਅਨੁਸਾਰ ਸ਼ੌਰਸ਼ੈਨੀ ਪਿਸ਼ਾਚੀ ਵਿਚ 'ਨ' ਤਾਲੂ ਦੀ ਧੁਨੀ ਦਾ ਵੀ 'ਣ' ਮੂਰਧਨ ਧੁਨੀ ਹੋ ਜਾਂਦਾ ਹੈ । ਸੰ: 'ਅਧੁਨਾ ' ਪਿਸ਼ਾਚੀ 'ਅਹੁਣਾ (ਪੁਰਸ਼ੋਤਮ 20–12) ਹੋ ਜਾਂਦਾ ਹੈ । ਸੰ: 'ਕੁਟੁਂਬਕਮ੍' ਦੀ ਥਾਂ ਪਿਸ਼ਾਚੀ 'ਕੁਤੁੰਬਕੰ' (ਹੇ. ਚੰ: 4—311) ਮਿਲਦਾ ਹੈ। 'ਸ਼ੰਟਿਸ਼ਪਸਾਰ ' ਅਨੁਸਾਰ 'ਣ' ਦੀ ਥਾਂ ਤੇ 'ਲ' ਹੋ ਜਾਂਦਾ ਹੈ । ਜਿਵੇਂ ਫਲਤਿ (ਭਣਤਿ),ਥੁਲਿਤ (ਧੁਨਤਿ) ਫਲਿਤੰ (ਭਣਿਤ) ਥੁਲਿਤੰ (ਧੁਨਿਤੰ) ।

'ਵ' ਦੀ ਥਾਂ ਤੇ 'ਪ' ਦਾ ਹੋ ਜਾਣਾ ਵੀ ਪਿਸ਼ਾਚੀ ਦਾ ਇਕ ਅਸਾਧਾਰਣ ਨਿਯਮ ਹੈ। ਸੰ. 'ਇਵ',ਪਿਸ਼ਾਚੀ'ਪਿਵ'(ਵਰਰੁ.10—4) (ਪੁਰਸ਼ੋ 19. 19 ਵਿਚ) ਮਿਲਦਾ ਹੈ। ਸੰ: 'ਕਮਲਮਿਵ ਮੁਖਮ੍' ਪਿਸ਼ਾਚੀ 'ਕਮਲੰ ਪਿਵ ਮੁਖੰ ਹੋ ਜਾਂਦਾ ਹੈ। ਇਸ ਪਿਵ ਦਾ ਸਬੰਧ ਕੁਝ ਵਿਦਵਾਨਾਂ ਨੇ ਪਿ =(ਆਪਿ) + 'ਇਵ' ਨਾਲ ਜੋੜਿਆ ਹੈ ਪਰ ਪਿਸ਼ੇਲ 336 ਵਿਚ ਇਸ ਢੰਗ ਨਾਲ ਇਸ ਨੂੰ ਅਸੰਭਵ ਮੰਨਦੇ ਹਨ। ਹੇਮ ਚੰਦਰ( 2.182 ਵਿਚ)' ਇਵ' ਦੀ ਥਾਂ ਤੇ 'ਪਿਵ' ਹੋਣਾਂ ਆਰਸ਼, ਪ੍ਰਾਕ੍ਰਿਤ ਵਿਚ ਦੱਸਦੇ ਹਨ।[1] ਜਿਸ ਭਾਸ਼ਾ ਵਿਚ 'ਪ' ਦਾ ਜਾਂ ਤਾਂ ਲੋਪ ਹੋ ਜਾਂਦਾ ਹੈ ਜਾਂ ਸੁਰ ਤੋਂ ਪਰੇ ਅਸੰਯੁਕਤ ਆਨਿਦ ਰਹਿਣ ਤੇ ਵੀ 'ਵ' ਹੋ ਜਾਇਆ ਕਰਦਾ ਹੈ । ਇਸ ਲਈ ਪਈਵ (ਪ੍ਰਦੀਪ:),ਪਾਵੰ (ਪਾਪੰ),ਉਵਮਾ (ਉਪਮਾ),ਕਲਾਵੋ (ਕਲਾਪ:) ਕਵਾਲ (ਕਪਾਲਮ), ਮਹਿਵਾਲੋ (ਮਹੀਪਾਲ:), ਕਵਿਲੰ (ਕਪਿਲੰ) ਆਦਿ (ਦੇ ਹੇਮ ਚੰ . 1.23) ਰੂਪ ਮਿਲਦੇ ਹਨ। ਚੰਡ ਨੇ ਵੀ ਆਪਣੇ 'ਪ੍ਰਾਕ੍ਰਿਤ 'ਲਕਸ਼ਣ ਵਿਚ ਉਪਮਾਨ ਲਈ 'ਪਿਵ ਇਵ ਵਿਵ, ਵਿਯ,ਵਵ ਵ, ਜਹਾ, ਵਤ੍ਰ, ਦਾ

---

१. मित्र त्रित्र वित्र व्त्र विम्र इवार्थे वा २.१८२

२. उपमाने पिव इव विव विय व्व व जहा वत : ।२।२७

ਪ੍ਰਯੋਗ ਮੰਨੀਆ ਹੈ।। ਪਿਸ਼ੇਲ ਦਾ ਵਿਚਾਰ ਹੈ ਕਿ 'ਇਸ' ਪਿਵ ਦਾ ਸਬੰਧ ਅਰਰਧ-ਮਾਗਧੀ ਤੇ ਜੇ ਮਹਾਵਿਵ (ਵ੍—+ਇਵ) ਨਾਲ ਹੈ।ਪਾਲੀ 'ਵਿਯ' ਮਹਾ ਸ਼ੋਰ. ਮਾਗਧੀ 'ਵਿਅ' ਅਰਧ-ਮਾਗਧੀ ਅਤੇ ਜੈਨ ਮਹਾਂ ਰਾਸ਼ਟਰੀ'ਵਿਯ' ਦਾ ਵੀ ਸਬੰਧ ਇਸੀ'ਵਿਵ' ਨਾਲ ਹੈ ।'ਸੰਖਿਸ਼ਿਪਤਸਾਰ'ਦੇ ਮੁਤਾਬਕ 'ਇਵ' ਦੀ ਥਾਂ ਤੇ ਪਿਸ਼ਾਚੀ'ਜਿਵ' ਹੋ ਜਾਂਦਾ ਹੈ । 'ਵ'ਦਾ'ਪ' ਹੋਣ ਦੇ ਕਾਰਣ ਹੀ ਸੰ . 'ਰ੍ਰਿਦਯਕ' ਨੂੰ ਪਿਸ਼ਾਚੀ 'ਹਿਤਪਕ' (ਪੁਰਸ਼ੋ. 19. 18 ਹੇਮਚ ਰ 4.310) ਅਤੇ 'ਕ੍ ਚਿਤ੍' ਪਿਸ਼ਾਚੀ ਵਿਚ 'ਕੁਪਚਿ' ਹੋ ਜਾਂਦਾ ਹੈ। 'ਸਕ੍ਰਸ਼ਿਪਤਸਾਰ' ਵਿਚ ਸੰ: 'ਰ੍ਰਿਦਯਕ ਦੀ ਥਾਂ ਤੇ ਪਿਸ਼ਾਚੀ'ਹਿਤਅਕ' ਮਿਲਦਾ ਹੈ ਜੋਕਿ ਵਰਰੁਚੀ 10.14 ਦਾ ਅਨੁਕਰਣ ਹੈ। ਇਹ 'ਰ੍ਰਿਦਯ' ਮਹਾਰਾਸ਼ਟਰੀ ਵਿਚ 'ਹਿਅਅ' ਅਤੇ ਮਾਗਧੀ ਵਿਚ 'ਹੱਡਕ (ਵਰਰੁਚੀ 11.6) ਹੋ ਜਾਂਦਾ ਹੈ ।

ਪਿਸ਼ਾਚੀ ਵਿਚ ਹਿੰਦੀ ਦੇ 'ਜ਼', 'ਨ੍ਯ' ਅਤੇ ਞ ਦੀ ਥਾਂ ਤੇ ਞ ਦਾ ਹੋਣਾ ਤਕਰੀਬਨ ਸਾਰੇ ਹੀ ਵਿਆਕਰਣੀ ਮੰਨਦੇ ਹਨ2 । ਕੇਵਲ ਵਰਰੁਚੀ ਨੇ 'ਪ੍ਰਾਕ੍ਰਿਤ ਪ੍ਰਕਾਸ਼' ਵਿਚ ਞ ਨਾ ਲਿਖ ਕੇ ਞ ਲਿਖਿਆ ਹੈ ਜੋ ਕਿ ਛਪਾਈ ਜਾਂ ਲਿਪੀ ਦੋਸ਼ ਮੰਨਿਆ ਜਾਂਦਾ ਹੈ। ਪਿਸ਼ਾਚੀ ਵਿਚ 'ਕੰਞਾ' (ਕਨਯਾ)'ਵਿੰਞਾਤੋ (ਵਿਗਿਆਤ:) 'ਸੱਵੰਞੋ (ਸਰਵਗਯ)ਪੰਞਾ, (ਪ੍ਰਗਯਾ) ਸੰਞਾ(ਸਗਯਾ) 'ਞੰਞਾਨੰ (ਗਯਾਨੰ) 'ਵਿੰਞਾਨੰ (ਵਿਗਯਾਨੰ), ਅਭਿਮੰਞੁ ਅਭਿਮੰਞ (ਅਭਿਮਨ੍ਯੂ), ਪੁਞ ਕੰਮੋ (ਪੁਣ੍ਯਕਰਮਾ), ਪੁੰਞਾਹੰ (ਪੁਣ੍ਯਾਹੰ) ਰੂਪ ਮਿਲਦੇ ਹਨ ।

ਮਹਾਰਾਸ਼ਟਰੀ ਪ੍ਰਾਕ੍ਰਿਤ ਵਿਚ ਅਨਾਦਿ ਸਥਿਤ ਜ਼ ਦਾ ਞ ਅਤੇ ਆਦਿ ਦਾ ਣ ਹੋ ਜਾਂਦਾ ਜਿਵੇਂ ਕਿ— ਅਹਿਣ੍ਣ (ਅਭਿਗਯਾਨ) ਜਣ੍ਣ (ਯਗ੍ਯ) ਪਣ੍ਣ (ਪ੍ਰਗ੍ਯ)ਵਿੱਣਾਣੰ (ਵਿਗਿਯਾਨੰ)ਹੈ ਣਾਣੰ (ਗਯਾਨੰ)ਹੇਮਚੰਦਰ (2.42) ਹੇਮਚੰ ਰ (2.83) ਵਿਚ ਇਹ ਵੀ ਦਸਿਆ ਗਿਆ ਹੈ ਕਿ ਆਰਸ਼ ਪ੍ਰਾਕ੍ਰਿਤ ਵਿਚ ਕਦੇ ਕਦੇ 'ਜ਼' ਵਿਚੋਂ 'ਞ' ਅਨੁਨਾਕਿਸ ਧੁਨੀ ਨਿਕਲਦੀ ਹੈ ਅਤੇ ਜ਼ ਦੀ ਥਾਂ ਤੇ ਜ ਹੀ ਰਹਿ ਜਾਂਦਾ ਹੈ। ਇਸੇ ਕਰਕੇ ਨਾਲ ਜਾਣੰ (ਗਯਾਨੰ) ਸੱਵੱਜੋ (ਸਰਵਗ੍ਯ) ਅਪੱਜੋ(ਆਤਮਗਯ) ਦਾਇਵੱਜੋ (ਦੈਵਗ੍ਯ) ਇੰਗਿਅੱਜੋ (ਇਂਗਿਤਗ੍ਯ) ਮਣੋਜਞੰ (ਮਨੋਗਯਆਹਿਜੋ :(ਅਭਿਗ੍ਯ) ਪੱਜਾਂ (ਪ੍ਰਗ੍ਯਾ ) ਅੱਜਾ (ਆਗਯਾ) ਸੱਜਾ (ਸੰਗਯਾ) ਰੂਪ ਵੀ ਹੁੰਦੇ ਹਨ ।

ਮਹਾਰਾਸ਼ਟਰੀ ਵਿਚ ਜਿੱਥੇ 'ਞ' ਦੀ ਥਾਂ 'ਣ' ਅਤੇ 'ਣਣ' ਹੁੰਦੇ ਹਨ ਉਥੇ ਅਰਧ—ਮਾਗਧੀ ਵਿਚ 'ਣਣੁ' ਅਤੇ 'ਞ੍ਞ' 'ਞਗ' ਅਤੇ 'ਞਜ' ਵੀ ਮਿਲਦੇ ਹਨ। ਮਾਯੰਨ (ਮਾਤ੍ਰਗਯ:) ਪੱਨ (ਪ੍ਰਗ੍ਯ:) ਆਸ਼ੁਪੱਨ (ਆਸ਼ੁਪ੍ਰਗਯ: ਉੱਤਰ ਰਾਮ ਚਰਿਤ) ਅਤੇ ਜੱਨ (ਉਤਰ ਰਾ.) 'ਯਗਯ' ਵੀ ਮਿਲਦੇ ਹਨ । ਪਰ ਹੇਮਚੰਦਰ ਨੇ ਪਿਸ਼ਾਚੀ ਵਾਂਗ ਹੀ ਮਾਗਧੀ ਵਿਚ ਵੀ 'ਜ਼','ਣਣ', 'ਨ੍ਯ' ਅਤੇ 'ਞ' ਦੀ ਥਾਂ ਤੇ 'ਞਞ' ਦਾਂ ਹੋਣਾਂ ਮੰਨਿਆ ਹੈ ।2 ਇਸ ਅਨੁਸਾਰ ਮਾਗਧੀ ਵਿਚ'ਪੰਞਾਵਿਸ਼ਾਲੇ'(ਪ੍ਰਗਯਾ-ਵਿਸ਼ਾਲ:) 'ਸ਼ੱਵੰਞੇ' (ਸਰ੍ਵਗ੍ਯ : 'ਅਵੰਞਾ' (ਅਵਗ੍ਯਾ), ਅੰਞਲੀ (ਅੰਜਲੀ),'ਧਣੰਞਏ' (ਧਣੰਜਯ:), 'ਪੰਞਲੇ'

१. एवेवयोर्थेवयिवौ—स० हरिरेव पै० हलियेव, स० हरिखि पशाची हलियिव ॥

२. वररूचि १०.६ यकषो १०.१० हेमचन्द्र ४.३. ३०५ ३.दे. हेमचन्द्र ४.२९३

(ਪ੍ਰਾਂਜਲਿ:) 'ਅਹਿਮੰਵੂ ਕੁਮਾਲੇ' (ਅਭਿਮਨੁਯੁਕੁਮਾਰ:), 'ਅਵਦਿਸ਼ੰ' (ਅਨੁਯ ਦਿਸ਼ਮੁ),ਸ਼ਾਮੰਵ ਗੁਣੋ (ਸਾਮਾਨੁਯਗੁਣ:) 'ਕੰਵਕਾ' (ਕਨਯਕਾ), 'ਪੁੰਵਵੰਤੇ' (ਪੁਣਯਵੰਤ:), 'ਅਬਮੁੰਵੰ' (ਅਬੂ-ਹੁਮਣੁਯਮੁ) 'ਪੁੰਵਾਹੰ' (ਪੁਣਯਾਹੰ), ਪੁੰਵੰ ('ਪੁਣਯਮੁ) ਰੂਪ ਹੁੰਦੇ ਹਨ ।

ਪੁਰਸ਼ੋਤਮ ਦੇਵ ਨੇ (9.18) 'न्य', 'ज्ञ' 'ण्य' ਦੀ ਥਾਂ ਤੇ ਵੈਕਲਪਿਕਾ ਰਪ ਨਾਲ 'ञ्ञ' ਦਾ ਹੋਣਾ ਸ਼ੋਰਸੈਨੀ ਪ੍ਰਾਕ੍ਰਿਤ ਦੀ ਵਿਸ਼ੇਸ਼ਤਾ ਦੱਸੀ ਹੈ । ਪਾਲੀ ਵਿਚ ਵੀ 'ज्ञ', 'ण्य' ਅਤੇ 'न्य' ਦੀ ਥਾਂ ਤੇ 'ञ्ञ' ਦੀ ਵਰਤੋਂ ਮਿਲਦੀ ਹੈ । ਇਸ ਲਈ 'ਪਵਾ' (ਪ੍ਰਗੁਯਾ), 'ਅਮੱਤੰਵੰ' (ਅਮਾਤ੍ਰਗੁਯ:), 'ਮੱਤੰਵੂੰ' (ਮਾਤੁਗਯ:), 'ਵਤ੍ਵਾ' (ਗੁਯਾਤਵਾ), 'ਅਪੇਤਤਿੰਵਾਣੋ' (ਅਧੇਤਵਿਗਯਾਨ:), 'ਅਭਿੰਵਾਯ', (ਅਭਿਗੁਯਾਯ), 'ਪੁੰਞੋ' (ਪੁਣੁਯ:), 'ਕੰਤਪੁੰਞੋ' (ਕ੍ਰਿਤਪੁਣੁਯ:), 'ਸਾਮਞ੍ਞਸੁਸ' (ਸ੍ਰਾਮਣਯਸੁਯ), 'ਵਿਹੰਵਤਿ' (ਵਿਨਯਤੇ), 'ਅਯੇ' (ਅਨੁਯੇ) 'ਅੰਵਾ' (ਅਨਯਾ) ਧੱਮਪਦ । ਪਿਸ਼ਾਚੀ ਵਾਂਗ ਪਾਲੀ ਵਿਚ ਵੀ ਤੀਜੇ ਵਰਣ 'ਦ' ਤੀ ਥਾਂ ਤੇ ਪਹਿਲਾ ਵਰਣ 'ਤ' ਹੋ ਜਾਂਦਾ ਹੈ । 1

ਚੰਡ ਨੇ ਆਪਣੇ 'ਪ੍ਰਾਕ੍ਰਿਤ ਲਕਸ਼ਣ' ਵਿਚ ਪਿਸ਼ਾਚੀ ਦੀਆਂ ਦੋ ਵਿਸ਼ੇਸ਼ਤਾਵਾਂ ਵਲ ਸਾਡਾ ਧਿਆਨ ਦਿਵਾਇਆ ਹੈ । ਪਹਿਲੇ 'ਰ' ਦਾ 'ਲ' ਹੋਣਾ ਅਤੇ ਦੂਜੇ 'ਣ' ਦਾ 'ਨ' ਹੋਣਾ । 'ਣ' ਦੇ 'ਨ' ਹੋਣ ਦੀ ਚਰਚਾ ਉਪਰ ਕੀਤੀ ਜਾ ਚੁੱਕੀ ਹੈ । 'ਰ' ਅਤੇ 'ਲ' ਦਾ ਅਭੇਤ ਤਾਂ ਬਹੁਤ ਪੁਰਾਣਾ ਹੈ ਅਤੇ ਇਹ ਸੰਸਕ੍ਰਿਤ ਵਿਚ ਵੀ ਮਿਲਦੀ ਹੈ । ਚੰਡ ਨੇ ਦੋਹਾਂ ਦੀਆਂ ਉਦਾਹਰਣਾਂ—ਅਲੇ ਅਲੇ ਦੁੱਟ ਲੱਖਸਾ ਪਨਮਤ ਪਣਜਿੱਟਿਤਾਸਾ (ਅਰੇ ਅਹੇ ਦੁਸ਼ਟ ਰਾਕਸ਼ਾ: ਪ੍ਰਣਮਤ ਪ੍ਰਣਜਿਸਿਥਤਾਸੁਯਾ) ਦਿੱਤਾ ਹੈ 2। ਉਥੇ ਹੀ ਚੰਡ ਨੇ ਮਾਗਧੀ ਵਿਚ ਵੀ 'ਰ' ਦੇ 'ਲ' ਹੋਣ ਦਾ ਵਿਧਾਨ (3.43) ਕੀਤਾ ਹੈ। ਜਿਵੇਂ ਕਿ 'ਪੁਲਿਸ਼ੇ' (ਪੁਰੁਸ਼:) ਵਲੀਜਿਣੇ (ਵੀਰਜਿਨ:), ਚੰਦਕਲਨਿਕਲੰ (ਚੰਦ੍ਰ ਕਰਨਿ ਕਰਮ) ਮਾਗਧੀ ਵਿਚ 'ਰ' ਦੇ 'ਲ' ਹੋਣ ਦਾ ਵਰਣਨ ਵੀ ਆਮ ਤੌਰ ਤੇ ਸਾਰੇ ਪ੍ਰਾਕ੍ਰਿਤ ਵਿਆਕਰਣੀਆਂ ਨੇ ਕੀਤਾ ਹੈ। (ਪੁਰਸ਼ੋ 12.4, ਹੇਮਚੰਦਰ 4.228) ਜਿਵੇਂ ਕਿ—ਨਲੇ, ਕਲੇ (ਨਰ:, ਕਰ:) ।

ਵਰਰੁਚੀ ਨੇ (10.6) 'ष्ट' ਦਾ 'ਸਟ' (10.7) 'स्न' ਦਾ 'ਸਨ ਅਤੇ (10.8) 'र्यं' ਦਾ ਸ੍ਵਰ-ਭਕਤੀ ਦੁਆਰਾ 'रिअ' ਹੋਣ ਦਾ ਉਲੇਖ ਕੀਤਾ ਹੈ । ਪੁਰੁਸ਼ੋ. (19.12) ਅਤੇ ਹੇਮ ਚੰਦ (4.314) ਇਸੇ ਦਾ ਵਰਣਨ ਕਰਦੇ ਹਨ । ਉਦਾਰਣ ਵਜੋਂ ਪਿਸ਼ਾਚੀ 'ਭਾਰਿਆ' ਹੇਮ. (ਸੰ.भार्या) ਪੁਰੁਸ਼ੋ. ਅਤੇ ਵਰਰੁਚੀ ਦੇ ਮਤ ਨਾਲ ਭਾਰਿਆ ('ਭਾਯਾ); ਹੇਮਚੰਦਰ ਸਿਨਤੰ (ਸੁਨਾਤਮ), ਵਰਰੁਚੀ ਸੁਨਾਨੰ— (ਸੁਨਾਨੰ) ਸੁਨੇਹੋ (ਸਨੇਹ:), ਸੰਕ੍ਸ਼ਿਪਤਕਾਰ ਵਿਚ ਸਿਨਾਨੰ (ਸੁਨਾਕ੍ਰਮ); ਕਾਰਿਅੰ (ਕਾਰੁਯਮੁ) ਸ਼ੌਰਸੈਨੀ (ਕਾਰੁਜੰ) ਮਿਲਦਾ ਹੈ। ਵਰਰੁਚੀ ਕਸਟ ਸਮਕਟਟਈ (ਕਾਟੰ ਸਮ ਕਰੰਤੰ)

१. सुभानुपस्सिं विहरन्तं इन्द्रियेसु असंवुतं ।
भोजनम्हि अमत्तञ्ञुं कुसीतं हीनवीरियं ॥ (ਧਮਪਦ 1.7)

२ ਚੰਡ 3,42

ਇਸ ਸ੍ਰ-ਤਕਤੀ ਵਾਲੇ ਵਿਧਾਨ ਨੂੰ ਹੇਮਚੰਦਰ ਵ੍ਰਾਚਿਤ੍ਰਕ ਹੀ ਮੰਨਦੇ ਹਨ। ਇਸ ਲਈ ਪਿਸ਼ਾਚੀ ਵਿਚ ਸੁਜੋ (ਸੂਰ੍ਯ:), ਸੁਨੁਸਾ (ਸਨੁਸ਼ਾ), ਤਿੱਠੋ (ਦ੍ਰਿਸ਼੍ਰ:) ਰੂਪ ਵੀ ਦਿਤੇ ਹਨ। 'ਯੰ' ਦਾ 'ਰਯ' ਹੋਣਾ ਪਾਲੀ ਵਿਚ ਵੀ ਵੇਖਣ ਵਿਚ ਆਉਂਦਾ ਹੈ। (ਧੱਮਪਦ 1.7)। ਮਹਾਰਾਸ਼ਟਰੀ ਵਿਚ 'ਯੰ' ਦਾ 'ਞਜ' ਅੱਜ (ਆਰ੍ਯ) ਅੱਜਾ (ਆਰ੍ਯੀ) ਕੱਜ (ਕਾਰ੍ਯ) ਇਸੇ ਤਰ੍ਹਾਂ ਸ਼ੌਰਸੈਨੀ ਵਿਚ ਵੀ 'ਯੰ' ਦਾ 'ਜ੍ਜ' ਹੋ ਜਾਂਦਾ ਹੈ। ਪੱਜਾਉਲ (ਪਰ੍ਯਾਕੁਲ) ਕੱਜਪਰਵਸੰ (ਕਾਰਯ ਪਰਵਸ਼ਮ੍) ਆਦਿ ਰੂਪ ਮਿਲਦੇ ਹਨ। ਮਾਗਧੀ ਵਿਚ 'ਯੰ' ਦੀ ਥਾਂ 'ਜ੍ਜ' ਨਾ ਹੋ ਕੇ 'ਯ੍ਯ' ਹੋ ਜਾਂਦਾ ਹੈ। ਇਹ ਰੂਪ ਕਦੀ ਕਦੀ ਸ਼ੌਰਸੈਨੀ ਵਿਚ ਵੀ ਵੇਖਣ ਵਿਚ ਆਉਂਦਾ ਹੈ। ਜਿਵੇਂ ਕਿ ਹੇਮਚੰਦਰ 4.266 ਦੇ ਅਨੁਸਾਰ— ਅਯ੍ਯਉत्त पय्याकुली कदम्हि (आर्यपुत्र पर्याकुलीकृतास्मि) ਮਹਾਰਾਸ਼ਟਰੀ ਵਿਚ ਕਦੇ ਕਦੇ ਇਸ 'ਯੰ' ਵਿਚੋਂ 'ਯ' ਲੋਪ ਹੋਕੇ 'ਰ' ਹੀ ਰਹਿ ਜਾਂਦਾ ਹੈ। ਜਿਵੇਂ—ਗੰਭੀਰ (ਗਾਂਭੀਰਯ), ਸੋਂਡੀਰ (ਸ਼ੌਂਡੀਰਯ), । ਇਸੇ ਤਰ੍ਹਾਂ ਜੈਨ ਮਹਾਰਾਸ਼ਟਰੀ, ਅਰਧ ਮਾਗਧੀ, ਸ਼ੌਰਸੈਨੀ ਅਤੇ ਅਪਭ੍ਰੰਸ਼ ਵਿਚ ਤੂਰ (ਤੂਰਯ) ਮਿਲਦਾ ਹੈ। ਵਰਰੁਚੀ (10.11) ਦੇ ਅਨੁਸਾਰ ਪਿਸ਼ਾਚੀ 'कर्य' ਸ਼ੌਰਸੈਨੀ ' 'कज्ज' ਸੰਸਕ੍ਰਿਤ 'कार्यम्' ਹੈ।

"ਸੰ" ਦੀ ਥਾਂ ਪਿਸ਼ਾਚੀ ਵਿਚ ਵੀ ਪਾਲੀ ਦੇ ਸਮਾਨ 'ਸ੍ਸ' ਮਿਲਦਾ ਹੈ। ਪਾਲੀ—ਧੱਮ, ਕਮ (ਧਰ੍ਮ, ਕਰ੍ਮ), ਪਿਸ਼ਾਚੀ—'ਪੁੰਞਕੱਮੋ' (पुण्यकर्मा)।

ਪਿਸ਼ਾਚੀ ਵਿਚ ਇਕ ਮਹੱਤਵ ਪੂਰਣ ਧੁਨੀ ਪਰਿਵਰਤਨ 'संपूर्वकालिक प्रत्यय-क्त्वा' ਦੀ ਥਾਂ ਤੇ 'ਤੂਨ' ਹੁੰਦਾ ਹੈ ਵਰਰੁਚੀ 10.13, ਹੇਮਚੰਦਰ 4.312 ਅਤੇ ਪੁਰੁਸ਼ੋ० 19.21। ਸਾਰੇ ਪ੍ਰਾਕ੍ਰਿਤ ਵਿਆਕਰਣੀ ਇਸ ਨੂੰ ਮੰਨਦੇ ਹਨ। ਜਿਵੇਂ ਕਿ ਪਿਸ਼ਾਚੀ ਗੰਤੂਨ, ਪਠਿਤੂਨ (ਸੰ: ਗਤ੍ਵਾ, पठित्वा) ਹਨ। ਹੇਮ ਚੰਦਰ 4.313 ਵਿਚ ਸੰ. क्त्वा ਜਦੋਂ ' ष्टवा ' ਹੋ ਜਾਂਦਾ ਹੈ, ਉਦੋਂ ਪਿਸ਼ਾਚੀ ਵਿਚ 'ਦਧੂਨ' ਅਤੇ ਤਥੂਨ' ਹੋਣਾ ਸਵੀਕਾਰ ਕਰਦੇ ਹਨ। ਚੂਲਿਕਾ ਪਿਸ਼ਾਚੀ ਵਿਚ 'ਦ੍ਧ' ਦੀ ਥਾਂ ਤੇ ਤਥ ਹੋ ਜਾਵੇਗਾ ਇਸ ਲਈ 'ਤਥੂਨ' ਕਿਸੇ ਹੋਰ ਥਾਂ 'ਦਧੂਨ' ਹੋ ਜਾਵੇਗਾ। ਪਿਸ਼ਾਚੀ ਨਦਧੂਨ ਨਤਥੂਨ (सं: नेष्ट्वा) ਰੂਪ ਮਿਲਦੇ ਹਨ। ਹੇਮਚੰਦਰ (4.271—272) ਸ਼ੌਰਸੈਨੀ ਪ੍ਰਾਕ੍ਰਿਤ ਵਿਚੋਂ 'ਭੋਦੂਣ', 'ਪਢਿਦੂਣ', 'ਰੰਦੂਣ', 'ਕਰਿਦੂਣ', 'ਗੱਛਿਦੂਣ'' ਉਦਾਹਰਣਾਂ ਦਿੱਤੀਆਂ ਹਨ। ਸ਼ੌਰਸੈਨੀ ਪ੍ਰਾਕ੍ਰਿਤ ਹੋਣ ਦੇ ਕਾਰਨ ਤੀਜੇ ਵਰਣ 'ਦ' ਦਾ ਪਹਿਲਾ ਵਰਣ 'ਤ' ਅਤੇ 'ਣ' ਦਾ 'ਨ' ਹੋ ਕੇ 'ਦੂਣ' ਦਾ 'ਤੂਨ' ਹੋਣਾ ਪਿਸ਼ਾਚੀ ਵਿਚ ਸੁਭਾਵਿਕ ਹੈ। ਪਿਸ਼ੇਲ (584) ਦਾ ਵਿਚਾਰ ਹੈ ਕਿ 'ਦੂਣ' ਵਾਲੇ ਰੂਪ ਘੱਟ ਮਿਲਦੇ ਹਨ ਅਤੇ ਅਨੇਕ ਨਾਟਕਾਂ ਵਿਚੋਂ ਸ਼ੌਰਸੈਨੀ ਅਤੇ ਮਾਗਧੀ ਰੂਪ ਤੂਣ' ਅਤੇ 'ਊਣ' ਵਾਲੇ ਹੀ ਮਿਲਦੇ ਹਨ। ਇਹ ਰੂਪ ਠੀਕ ਵੀ ਹਨ। ਜਿਵੇਂ ਕਿ 'आअच्छिऊण, 'पेक्खिऊण', 'करिऊन', 'काऊण' 'आगन्तुण', 'घेंतूण', 'हन्तुण', 'भोत्तुण', 'दट्ठूण', ਆਦਿ। ਪਿਸ਼ੇਲ 'ਦੂਣ' ਅੰਤ ਵਾਲੇ ਰੂਪ ਨੂੰ ਸ਼ੌਰਸੈਨੀ ਦੀ ਬਜਾਏ ਜੈਨ ਸ਼ੌਰਸੈਨੀ ਦੀ ਵਿਸ਼ੇਸ਼ਤਾ ਮੰਨਦੇ ਹਨ। ਪੱਲਵਦਾਨ ਪੱਤਰ ਵਿਚ 'ਕਾਤੂਨੰ' ਆਇਆ ਹੈ, ਜਿਸ ਦਾ ਸਬੰਧ ਪਿਸ਼ੇਲ ਦੇ

ਅਨੁਸਾਰ ਕਤਤ੍ਰਾਨਮ ਨਾਲ ਹੈ। ਇਸੇ ਤੋਂ ਅਰਧ ਮਾਗਧੀ ਅਤੇ ਜੈਨ ਮਹਾਰਾਸ਼ਟਰੀ ਵਿਚ ਕਾਊਣ ਹੋ ਗਿਆ ਹੈ। ਅਰਥਾਤ ਪਿਸ਼ਾਚੀ ਦੇ 'ਤੂਨ' ਪਿਛੇਤਰ ਦਾ ਸਬੰਧ ਪਿਸ਼ੇਲ ਅਨੁਸਾਰ 'ਤ੍ਰਾਨਮ' ਤੋਂ ਹੈ। ਇਸ ਦੇ ਵਿਸਥਾਰ ਲਈ ਪਿਸ਼ੇਲ ਕ੍ਰਿਤ 584–586 ਤਕ ਵੇਖੋ।

ਪਿਸ਼ਾਚੀ ਵਿਚ 'ਕ੍ਸ਼' ਨੂੰ 'ਖ' ਹੋਣਾ, ਹੋਰਨਾਂ ਪ੍ਰਾਕ੍ਰਿਤਾਂ ਦੇ ਸਮਾਨ ਪਾਲੀ ਵਿਚ ਵੀ ਮਿਲਦਾ ਹੈ

ਪੁਰੁਸ਼ੋ० (19.11) ਪਕਸ਼ਮ' ਅਤੇ 'ਸੂਕਸ਼ਮ' ਦੀ ਥਾਂ ਤੇ ਕੈਕਯ ਪਿਸ਼ਾਚੀ ਵਿਚ 'ਪਖੰ' 'ਸੁਖ' ਮੰਨਦੇ ਹਨ। ਪਰੰਤੂ ਸ਼ੌਰਸੈਨੀ ਪਿਸ਼ਾਚੀ ਵਿਚ 'ਕਸ਼' ਨੂੰ 'ਸ਼ਕ' ਹੋਣਾ (20.5) ਮੰਨਦੇ ਹਨ। ਪਾਲੀ ਵਿਚ ਵੀ ਸੰਸਕ੍ਰਿਤ 'ਕ੍ਸ਼ਿਪ੍ਰ' ਦੀ ਥਾਂ ਤੇ 'ਖਿਪ੍ਪ' (ਧੰਮਪਦ 5.7), ਪਾਉਂਦੇ ਹਾਂ।

ਹੇਮਚੰਦਰ (4.309) ਸੰਸਕ੍ਰਿਤ 'ਸ਼' ਅਤੇ 'ਸ਼਼' ਦੀ ਥਾਂ ਤੇ ਪਿਸ਼ਾਚੀ ਵਿਚ 'ਸ' ਧੁਨੀ ਮੰਨਦੇ ਹਨ। ਪਰੰਤੂ ਪੁਰੁਸ਼ੋਤਮਦੇਵ ਸ਼ਾਇਦ ਪੂਰਬੀ ਦੇ ਹੋਣ ਕਰਕੇ ਸ਼ੌਰਸੈਨੀ ਪਿਸ਼ਾਚੀ ਵਿਚ 'ਸ਼਼' ਅਤੇ 'ਸ' ਦੀ ਥਾਂ ਤੇ 'ਸ਼' ਧੁਨੀ ਨੂੰ ਮੰਨਦੇ ਹਨ, ਜੋ ਕਿ ਠੀਕ ਪ੍ਰਤੀਤ ਨਹੀਂ ਹੁੰਦੀ।

ਸ਼ੌਰਸੈਨੀ ਪਿਸ਼ਾਚੀ ਦੀ ਵਿਸ਼ੇਸ਼ਤਾ ਦਸਦਿਆਂ ਹੋਇਆਂ ਪੁਰਸ਼ੋਤਮਦੇਵ ਨੇ (20.64) 'ਚਠ' ਨੂੰ 'ਸ਼ਚ' ਨੂੰ 'ਥ' ਨੂੰ 'ਸ੍ਤ', 'ਸ੍ਤ' ਨੂੰ 'ਸ਼ਟ' ਅਤੇ ਸ਼ਟ ਨੂੰ ਸ਼ਟ ਹੋਣਾ ਮੰਨ ਲਿਆ ਹੈ, ਪਰ ਉਦਾਹਰਣ ਨਹੀਂ ਦਿੱਤਾ ਹੈ। ਸ਼ੌਰਸੈਨੀ ਪ੍ਰਾਕ੍ਰਿਤ ਵਿਚ ਕ੍ਰਿਤ, ਮ੍ਰਿਤ' ਗਤ ਦੀ ਥਾਂ ਤੇ ਕਡ ਮਡ, ਗਡ ਹੋਣਾ (20.11) ਵੀ ਦਸਿਆ ਹੈ।

ਪਾਂਚਾਲ ਪਿਸ਼ਾਚੀ ਦੀ ਵਿਸ਼ੇਸ਼ਤਾ ਦਸਦਿਆਂ ਹੋਇਆਂ ਪਰਸ਼ੋਤਮ ਦੇਵ (20.19) 'ਦ' ਦੀ ਥਾਂ ਤੇ 'ਲ' ਨਾ ਹੋ ਕੇ 'ਲ' ਦੀ ਥਾਂ ਤੇ 'ਰ' ਦਾ ਹੋਣਾ ਦੱਸਦੇ ਹਨ। ਇਥੇ ਵੀ ਉਦਾਹਰਣ ਨਹੀਂ ਦਿੱਤਾ ਹੈ। ਭੋਜਪੁਰੀ ਵਿਚ 'ਫਲ'—ਫਰ, ਜਲਨਾ—ਜਰਨਾ ਹੋ ਜਾਂਦਾ ਹੈ। ਪਿਸ਼ਾਚੀ ਵਿਚ ਆਮ ਕਰਕੇ ਸਾਰੇ ਪ੍ਰਾਕ੍ਰਿਤ ਵਿਆਕਰਣੀਆਂ ਨੇ 'ਰ' ਦਾ 'ਲ' ਹੋਣਾ ਦਸਿਆ ਹੈ। ਚੂਲਿਕਾ ਪਿਸ਼ਾਚੀ ਵਿਚ ਇਹ ਵਿਧਾਨ ਵਿਕਲਪਿਕ ਹੈ। (ਹੇਮ ਚੰਦਰ 4.326)।

ਭਾਵੇਂ ਪਿਸ਼ਾਚੀ ਦੇ ਉਦਾਹਰਣ ਨਾ ਹੋਣ ਦੇ ਬਰਾਬਰ ਹਨ, ਫਿਰ ਵੀ ਪ੍ਰਾਕ੍ਰਿਤ ਵਿਆਕਰਣਾਂ ਵਿਚੋਂ ਪ੍ਰਾਪਤ ਸ਼ਬਦਾਂ ਅਤੇ ਧੁਨੀਆਂ ਦਾ 'ਤੁਲਨਾਤਮਕ' ਅਧਿਐਨ ਸਾਨੂੰ ਮ. ਭਾ. ਆਰੀਆ ਭਾਸ਼ਾਵਾਂ ਦੀਆਂ ਕੁੱਝ ਵਿਸ਼ੇਸ਼ਤਾਈਆਂ ਨਾਲ ਜਾਣ ਪਛਾਣ ਕਰਵਾਉਂਣਾ ਹੈ। ਅੱਜ ਵੀ ਹਿੰਦੀ ਜਾਂ ਹਿੰਦੀ ਦੀਆਂ ਹੋਰ ਉਪ—ਭਾਸ਼ਾਵਾਂ –ਬੋਲੀਆਂ ਵਿਚ ਪਿਸ਼ਾਚੀ ਦੀ ਕਿਹੜੀਆਂ ਧੁਨੀਆਂ ਸੁਰੱਖਿਅਤ ਹਨ, ਇਸ ਦਾ ਅਧਿਐਨ ਅਤਿ ਅਵੱਸ਼ਕ ਹੈ। ਇਸ ਨਾਲ ਅਸੀਂ ਆਧੁਨਿਕ ਭਾਰਤੀ ਆਰੀਆ ਭਾਸ਼ਾਵਾਂ ਦਾ ਵਿਕਾਸ ਅਤੇ ਉਨ੍ਹਾਂ ਦਾ ਇਤਿਹਾਸ ਚਗੀ ਤਰ੍ਹਾਂ ਨਾਲ ਸਮਝ ਸਕਦੇ ਹਾਂ।

[ਹਿੰਦੀ ਪ੍ਰਤਿਕਾ 'ਭਾਸ਼ਾ' ਵਿਚੋਂ ਧੰਨਵਾਦ ਸਹਿਤ]

# ਪੁਣਛੀ, ਡੋਗਰੀ ਅਤੇ ਪੰਜਾਬੀ

ਪ੍ਰੋ: ਉੱਜਲ ਸਿੰਘ ਬਾਹਰੀ

ਪੁਣਛੀ ਅਤੇ ਡੋਗਰੀ, ਜੰਮੂ ਕਸ਼ਮੀਰ ਦੇ ਜੰਮੂ ਪ੍ਰਾਂਤ ਦੀਆਂ ਮੁਖ ਪਹਾੜੀ ਬੋਲੀਆਂ ਹਨ, ਜਿਨ੍ਹਾਂ ਦਾ ਸਾਝਾਂ ਸਬੰਧ ਪੰਜਾਬੀ ਭਾਸ਼ਾ ਨਾਲ, ਭਾਸ਼ਾ ਅਤੇ ਉਪਭਾਂਸ਼ਾ ਵਾਲਾ ਹੈ। "ਪੰਜਾਬੀ ਭਾਸ਼ਾ ਸਮੂਹ" ਦੀਆਂ ਇਨ੍ਹਾਂ ਦੋ ਪ੍ਰਮੁਖ ਬੋਲੀਆਂ ਵਿਚ ਕਈ ਗੱਲਾਂ ਆਪਸ ਵਿਚ ਮਿਲਦੀਆਂ ਹਨ, ਪਰ ਕਈ ਇਕ ਸਥਾਨਕ ਲਹਿਜੇ ਦੇ ਵਖੇਵੇਂ ਇਨ੍ਹਾਂ ਦੋਹਾਂ ਨੂੰ ਵੱਖ ਵੱਖ ਉਪਭਾਸ਼ਾਵਾਂ ਵਿਚ ਬੰਨ੍ਹਦੇ ਹਨ। ਜਿੱਥੇ ਪੁਣਛੀ, ਪੱਛਮੀ ਪੰਜਾਬੀ ਦੀ ਸ਼ਾਖ ਹੈ, ਉਥੇ ਡੋਗਰੀ, ਪੂਰਬੀ ਅਤੇ ਪੱਛਮੀ ਪੰਜਾਬੀ ਦੇ ਵਿਚਕਾਰ ਇਕ ਕੜੀ ਦਾ ਕੰਮ ਕਰਦੀ ਹੈ।

ਪੁਣਛੀ ਬੋਲੀ, ਝਨਾਂ ਅਤੇ ਜਿਹਲਮ ਦਰਿਆ ਵਿਚਕਾਰਲੇ ਪਹਾੜੀ ਇਲਾਕੇ ਵਿੱਚ ਬੋਲੀ ਜਾਂਦੀ 'ਚਿਭਾਲੀ' ਬੋਲੀ ਦਾ ਪਹਾੜੀ ਉਪ ਰੂਪ ਹੈ। 'ਚਿਭਾਲੀ' ਦੀਆਂ ਦੋ ਪ੍ਰਚਲਿਤ ਸ਼ੈਲੀਆਂ ਹਨ; ਇਨ੍ਹਾਂ ਵਿੱਚੋਂ ਇਕ ਨੂੰ ਅਸੀਂ 'ਪੁਣਛੀ' ਕਹਿੰਦੇ ਹਾਂ ਅਤੇ ਇਕ ਨੂੰ 'ਪਹਾੜੀ' ਪਰ ਸੌਖ ਦੀ ਖਾਤਰ ਅਸੀਂ ਏਥੇ 'ਪੁਣਛੀ" ਨਾਂ "ਪਹਾੜੀ ਪੁਣਛੀ" ਵਾਸਤੇ ਠੀਕ ਸਮਝਦੇ ਹਾਂ ਅਤੇ 'ਚਿਭਾਲੀ' ਦੇ ਉਸ ਰੂਪ ਨੂੰ, ਜਿਹੜਾ ਸਾਨੂੰ ਪੁਣਛ ਦੇ ਕੇਂਦਰੀ ਇਲਾਕੇ ਵਿੱਚ ਮਿਲਦਾ ਹੈ, ਉਸ ਨੂੰ 'ਠੇਠ ਪੁਣਛੀ' ਜਾਂ Standard ਪੁਣਛੀ ਕਹਿ ਕੇ ਸੱਦਣਾ ਵਧੇਰਾ ਜਚਦਾ ਹੈ। ਉਂਝ ਸਮੂਹ ਵਾਸਤੇ ਕੇਵਲ 'ਪੁਣਛੀ' ਨਾਂ ਹੀ ਠੀਕ ਰਹਿੰਦਾ ਹੈ ਕਿਉਂਕਿ ਚਿਭਾਲੀ ਅਤੇ ਪਹਾੜੀ (ਪੁਣਛੀ) ਵਿੱਚ ਅੰਤਰ ਤਾਂ ਹਨ, ਪਰ ਕੇਵਲ, ਸਥਾਨਕ ਲਹਿਜੇ ਦੇ, ਉਂਝ ਦੋਹਾਂ ਦਾ ਸ਼ਬਦ-ਸਮੂਹ ਅਤੇ ਵਿਆਕਰਣ ਲਗ ਪਗ ਇਕ ਸਮਾਨ ਹੈ। ਇਸ ਲੇਖ ਵਿਚ ਜਿਸ ਪੁਣਛੀ ਬੋਲੀ ਦਾ ਜ਼ਿਕਰ ਅਸੀਂ ਕਰਨ ਲੱਗੇ ਹਾਂ, ਉਸ ਵਿਚ ਇਨ੍ਹਾਂ ਦੋਹਾਂ ਸ਼ੈਲੀਆਂ ਦੇ ਗੁਣਾਂ ਨੂੰ ਲਿਆ ਗਿਆ ਹੈ। 'ਚਿਭਾਲੀ' ਦਾ ਖੇਤਰ, ਅਖਨੂਰ ਤੋਂ ਉੱਤਰ-ਪੱਛਮ ਵਲ ਸਿੱਧੇ ਚਲਦਿਆਂ ਨੌਸ਼ਹਿਰਾ, ਰਾਜੌਰੀ (ਭਿੰਬਰ, ਮੀਰਪੁਰ, ਅਤੇ ਮੁਜ਼ੱਫਰਾਬਾਦ—ਪਾਕਿਸਤਾਨ ਅਧਿਕ੍ਰਿਤ ਇਲਾਕਾ), ਊੜੀ ਅਤੇ ਪੁਣਛ ਜ਼ਿਲ੍ਹੇ ਦੇ (ਸਮੇਤ ਆਪਣੀਆਂ ਦੋ ਪਾਕਿਸਤਾਨ-ਅਧਿਕ੍ਰਿਤ ਤਹਿਸੀਲਾਂ ਬਾਗ਼ ਅਤੇ ਸੁਧਨੋਤੀ) ਪਹਾੜੀ ਇਲਾਕੇ ਤੀਕ ਹੈ। ਪੁਣਛੀ ਜਾਂ ਪਹਾੜੀ ਦਾ ਪ੍ਰਸਾਰ ਖੇਤਰ, ਪੁਣਛ ਦੇ ਨਿਕਟਵਰਤੀ ਉੱਤਰ-ਪੱਛਮੀ ਅਤੇ ਦੱਖਣ-ਪੂਰਬੀ ਇਲਾਕੇ ਦਾ ਸਮੂਹ ਭਾਗ ਹੈ। ਜਿਥੇ ਚਿਭਾਲੀ ਦਾ ਝੁਕਾ ਵਧੇਰੇ ਪੁਠੋਹਾਰੀ ਦੇ ਉਸ ਰੂਪ ਨਾਲ ਹੈ ਜਿਹੜਾ ਮੁਜ਼ੱਫਰਾਬਾਦ ਅਤੇ ਕੋਹਮਰੀ ਦੀਆਂ ਪਹਾੜੀਆਂ ਵਿਚ ਪ੍ਰਚਲਿਤ ਹੈ, ਉਥੇ ਪਹਾੜੀ ਪੁਣਛੀ ਦੀ ਕੁਝ ਸਾਂਝ ਡੋਗਰੀ ਨਾਲ ਵੀ ਹੈ। ਪੁਣਛ ਦੇ ਆਲੇ

ਦੁਆਲੇ ਦੀਆਂ ਪਹਾੜੀਆਂ ਵਿਚ ਵਸਣ ਵਾਲੇ ਮੁਸਲਮਾਨਾਂ ਅਤੇ ਹਿੰਦੂਆਂ ਵਿੱਚ ਕੇਂਦਰੀ ਪੰਜਾਬੀ ਨਾਲ ਰਲਦੇ ਮੁਹਾਵਰੇ ਵਾਲੀ ਚਿਭਾਲੀ ( ਠੇਠ ਪੁਣਛੀ) ਵਰਤੀ ਜਾਂਦੀ ਹੈ, ਪਰੰਤੂ ਕਿਰਸਾਨੀ ਤਬਕੇ ਨਾਲ ਸਬੰਧਤ ਹਿੰਦੂ-ਸਿੱਖਾਂ ਵਿਚ ਵਧੇਰੇ ਪਹਾੜੀ ਪੁਣਛੀ ਦਾ ਪ੍ਰਸਾਰ ਹੈ। ਇਕ ਦੁੱਕੇ ਹਿੰਦੂ ਮੁਸਲਮਾਨ ਪਰਿਵਾਰਾਂ ਵਿੱਚ ਪਹਾੜੀ ਪੁਛਣੀ ਵੀ ਵਰਤੀ ਜਾਂਦੀ ਹੈ। ਖਾਸ ਪੁਣਛ ਸ਼ਹਿਰ, ਅਤੇ ਇਸੇ ਤਰ੍ਹਾਂ, ਸ਼ਰਨਕੋਟ, ਰਾਜੌਰੀ, ਮਹਿਡੰੜ ਅਦਿ ਕਸਬਿਆਂ ਵਿੱਚ ਠੇਠ ਪੁਣਛੀ ਦੀ ਹੀ ਵਧੇਰੀ ਵਰਤੋਂ ਹੁੰਦੀ ਹੈ। ਪਾਕਿਸਤਾਨ ਬਣਨ ਉਪਰੰਤ, ਮੀਰਪੁਰ ਪੁਣਛ ਜ਼ਿਲੇ ਦੀਆਂ ਦੋ ਤਹਿਸੀਲਾਂ ਬਾਗ ਤੇ ਸੁਧਨੋਤੀ ਅਤੇ ਮੁਜੱਫਰਾਬਾਦ ਦੇ ਇਲਾਕਿਆਂ ਦਾ ਪਾਕਿਸਤਾਨ ਹੇਠਲੇ ਕਸਬੇ ਵਿਚ ਹੋਣ ਕਰਕੇ, ਬਹੁਤ ਸਾਰੇ ਲੋਕ ਉਧਰੋਂ ਏਧਰ ਆ ਵਸੇ ਹਨ, ਏਸ ਲਈ ਪੁਣਛ ਖਾਸ ਦੀ ਬੋਲੀ ਵਿਚ ਪਰਿਵਰਤਨ ਆਉਣੇ ਸ਼ੁਰੂ ਹੋ ਗਏ ਸਨ। ਪਹਾੜੀ ਬੋਲਣ ਵਾਲੇ ਹਿੰਦੂ-ਸਿੱਖ ਪਰਿਵਾਰ ਹੌਲੀ ਹੌਲੀ ਪਹਾੜੀ ਨੂੰ ਭਾਵੇਂ ਛੱਡ ਰਹੇ ਹਨ, ਪਰ ਸਮੁਚੇ ਤੌਰ ਤੇ ਉਨ੍ਹਾਂ ਨਾ ਤਾਂ ਪੁਣਛੀ ਦੇ ਠੇਠ ਮੁਹਾਵਰੇ ਨੂੰ ਅਪਣਾਇਆ ਹੈ ਅਤੇ ਨਾ ਹੀ ਆਪਣਾ ਪਹਾੜੀ ਲਹਿਜਾ ਪੂਰੀ ਤਰ੍ਹਾਂ ਛੱਡਿਆ ਹੈ। ਉਂਝ ਵਧੇਰੇ ਝੁਕਾ ਠੇਠ-ਰੂਪ ਵੱਲ ਹੈ। ਪੁ੍ਣਛ ਦੇ 1947 ਤੋਂ ਪਹਿਲਾਂ ਦੇ ਵਸਨੀਕਾਂ ਦੀ ਬਹੁਤੀ ਗਿਣਤੀ, ਏਥੋਂ ਬਦਅਮਨੀ ਵਿੱਚ ਚਲੀ ਗਈ ਸੀ, ਏਸ ਲਈ ਉਨ੍ਹਾਂ ਦੀ ਥਾਂ ਬਾਗ, ਸੁਧਨੋਤੀ ਅਤੇ ਰਾਵਲਾਕੋਟ ਤੋਂ ਆਏ ਸ਼ਰਨਾਰਥੀ ਹਿੰਦੂ-ਸਿੱਖਾਂ ਨੇ ਪਹਾੜੀ ਦੀ ਥਾਂ ਠੇਠ-ਪੁਣਛੀ ਨੂੰ ਅਪਣਾਉਣਾ ਆਰੰਭ ਦਿੱਤਾ ਹੈ। 1947 ਤੋਂ ਹੀ ਏਥੇ ਫੌਜ ਦੀ ਲਗਾਤਾਰ ਹੋਂਦ ਸਦਕਾ, ਸ਼ਹਿਰੀ ਲੋਕਾਂ ਦਾ ਵਾਹ ਆਮ ਤੌਰ ਤੇ ਪੰਜਾਬੀਆਂ ਨਾਲ ਅੱਗੇ ਨਾਲੋਂ ਵੱਧ ਗਿਆ ਹੈ। ਏਸ ਲਈ ਠੇਠ-ਪੁਣਛੀ ਦਾ ਝੁਕਾ ਹੁਣ ਵਧੇਰਾ ਕੇਂਦਰੀ-ਪੰਜਾਬੀ ਵਲ ਹੁੰਦਾ ਜਾ ਰਿਹਾ ਹੈ (ਏਸ ਬਾਰੇ ਅੱਗੇ ਵਿਚਾਰ ਕੀਤੀ ਗਈ ਹੈ।)

ਡੋਗਰੀ ਦਾ ਪ੍ਰਸਾਰ ਖੇਤਰ ਜੰਮੂ ਪ੍ਰਾਂਤ ਦੇ ਡੁੱਗਰ ਇਲਾਕੇ ਵਿਚ ਹੈ। ਪੂਰਬ ਵਿਚ ਰਾਵੀ ਦਰਿਆ ਤੋਂ ਲੈ ਕੇ ਪੱਛਮ ਵਿਚ ਝਨਾਬ ਤੀਕ ਹੈ। ਜੰਮੂ ਦੇ ਉੱਤਰ-ਪੱਛਮੀ ਇਲਾਕੇ ਵਿੱਚ ਇਸ ਦੀ ਸੀਮਾ "ਰਿਆਸੀ" ਤਹਿਸੀਲ ਉਧਮਪੁਰ (ਚਨਹਿਣੀ ਸਮੇਤ), ਅਤੇ ਰਾਮ ਨਗਰ ਦੀਆਂ ਤਹਿਸੀਲਾਂ ਤੀਕ ਚਲੀ ਜਾਂਦੀ ਹੈ ਅਤੇ ਦੱਖਣ-ਪੂਰਬ ਵਿਚ ਬਸੋਹਲੀ, ਕਠੂਆ, ਸਾਂਬਾ, ਹੀਰਾ ਨਗਰ ਅਤੇ ਸਿਆਲਕੋਟ ਨਾਲ ਲਗਦੇ ਪੱਛਮੀ ਉੱਤਰੀ ਭਾਗ ਵਿੱਚ ਧੁਰ 'ਅਖਨੂਰ' ਤੇ 'ਸੁੰਦਰਬੰਨ੍ਹੀ' (ਸਮੇਤ ਕਾਲੀਧਾਰ, ਪੌਣੀ ਅਤੇ ਕਾਲਾਕੋਟ ਦਾ ਵਿਸ਼ਾਲ ਇਲਾਕੇ) ਤੀਕ ਚਲੀ ਜਾਂਦੀ ਹੈ। ਡੋਗਰੀ ਦੇ ਉਤਰੀ ਭਾਗ ਵਿਚ 'ਰਾਮਬਨੀ', ਭਦਰਵਾਹੀ, ਅਤੇ ਕਸ਼ਮੀਰੀ, ਅਤੇ ਕਸ਼ਤਵਾੜੀ ਆਦਿ ਬੋਲੀਆਂ ਹਨ; ਦੱਖਣ-ਪੂਰਬੀ ਭਾਗ ਵਿਚ, ਕਾਂਗੜੀ ਅਤੇ ਦੱਖਣ ਤੇ ਪੱਛਮ ਵਲ ਪਠਾਨਕੋਟ, ਗੁਰਦਾਸਪੁਰ, ਸਿਆਲਕੋਟ ਅਤੇ ਗੁਜਰਾਤ ਤੀਕ ਦਾ ਸਾਰਾ ਪੰਜਾਬੀ ਬੋਲਦਾ ਇਲਾਕਾ ਡੋਗਰੀ ਬੋਲਦੇ ਇਲਾਕੇ ਨਾਲ ਲਗਦਾ ਹੈ। ਧੁਰ, ਪੱਛਮ-ਉੱਤਰੀ ਭਾਗ ਵਿਚ ਪੁਣਛੀ, ਚਿੰਭਾਲੀ ਆਦਿ ਪਹਾੜੀ ਬੋਲੀਆਂ ਹਨ। ਜੰਮੂ ਦੇ ਪੂਰਬੀ ਭਾਗ ਵਲ ਚੰਮਿਆਲੀ ਬੋਲੀ ਵਰਤੀ ਜਾਂਦੀ ਹੈ ਜੋ ਪੰਜਾਬੀ ਦੇ ਠੇਠ-ਰੂਪ ਅਤੇ ਕਾਂਗੜੀ ਦਾ ਮਿਲਗੋਭਾ ਜਿਹਾ ਹੈ। ਡੋਗਰੀ ਦਾ ਕੇਂਦਰੀ ਇਲਾਕਾ, ਜੰਮੂ ਅਖਨੂਰ ਰਿਆਸੀ, ਉਧਮਪੁਰ, ਸਾਂਬਾ ਅਤੇ ਕਠੂਆ ਆਦਿ ਦੀਆਂ ਤਹਿਸੀਲਾਂ ਹਨ। ਪੰਜਾਬ ਨਾਲ

ਨੇੜੇ ਦੇ ਸਬੰਧ ਹੋਣ ਕਾਰਨ, ਕਠੂਆ, ਸਾਂਬਾ, ਹੀਰਾ ਨਗਰ, ਅਤੇ ਜੰਮੂ ਸ਼ਹਿਰ ਦਾ ਮੁਹਾਵਰਾ ਵਧੇਰੇ ਕੇਂਦਰ ਮੁੱਖੀ ਹੈ, ਪਰ ਪੇਂਡੂ ਮੁਹਾਵਰੇ ਵਿੱਚ ਸੁਭਾਵਕਨ ਹੀ ਪ੍ਰਾਕ੍ਰਿਤਕ ਅੰਸ਼ ਵਧੇਰੇ ਹਨ। ਹੱਥਲੇ ਅਧਿਐਨ ਲਈ ਅਸੀਂ ਡੋਗਰੀ ਦੇ ਕੇਂਦਰੀ ਇਲਾਕੇ ਦੀ ਬੋਲੀ ਅਤੇ ਠੇਠ–ਪੁਣਛੀ ਅਤੇ ਪਹਾੜੀ ਪੁਣਛੀ ਦਾ ਰਲਵਾਂ ਰੂਪ ਲਵਾਂਗੇ।

ਇਸ ਲੇਖ ਦੀ ਸੀਮਾਂ ਨੂੰ ਮੁੱਖ ਰਖਦੇ ਹੋਏ, ਪੰਜਾਬੀ ਭਾਸ਼ਾ ਤੋਂ ਸਾਡਾ ਭਾਵ, ਸਮੂਹ-ਪੰਜਾਬੀ–ਖੇਤਰ ਤੋਂ ਹੈ, ਜਿਸ ਵਿੱਚ ਇਸ ਦੀਆਂ ਪ੍ਰਚਲਿਤ ਤੇ ਪ੍ਰਮੁਖ ਉਪਬੋਲੀਆਂ, ਜਿਵੇਂ ਪੋਠੋਹਾਰੀ; ਲਹਿੰਦੀ, ਮੁਲਤਾਨੀ, ਲਾਹੌਰ, ਅੰਮ੍ਰਿਤਸਰ ਤੇ ਗੁਰਦਾਸਪੁਰ ਆਦਿ ਦੀ ਬੋਲੀ–ਮਾਝੀ ਦੁਆਬੀ; ਮਲਵਈ, ਅਤੇ ਕਾਂਗੜੀ ਆਦਿ ਲਈਆਂ ਹਨ। ਉੱਝ ਵਧੇਰੇ ਝੁਕਾ ਕੇਂਦਰੀ–ਪੰਜਾਬੀ ਵਲ ਹੀ ਰੱਖਿਆ ਗਿਆ ਹੈ ਅਤੇ ਪੰਜਾਬੀ ਦੇ ਉਸ ਰੂਪ ਨਾਲ ਸਬੰਧਤ ਰਖਿਆ ਗਿਆ ਹੈ। ਜਿਹੜਾ ਰੂਪ ਇਨ੍ਹਾਂ ਉਪ ਬੋਲੀਆਂ ਦੇ ਇਲਾਕਿਆਂ ਵਿਚ ਰਹਿਣ ਵਾਲਿਆਂ ਦੀ ਆਮ ਬੋਲਚਾਲ ਦੀ ਬੋਲੀ ਹੈ, ਨਾ ਕਿ ਸਾਹਿਤਕ ਜਾਂ ਕਿਤਾਬੀ ਬੋਲੀ।

'ਪੁਣਛੀ' ਅਤੇ 'ਡੋਗਰੀ' ਇਕੋ ਹੀ ਭਾਸ਼ਾ, 'ਪੰਜਾਬੀ' ਦੀਆਂ ਉਪ–ਭਾਸ਼ਾਵਾਂ ਹਨ। ਇਨ੍ਹਾਂ ਦੋਹਾਂ ਦਾ ਪੰਜਾਬੀ ਨਾਲ ਸਬੰਧ ਕੇਵਲ ਪ੍ਰਭਾਵਾਂ ਵਾਲਾ ਨਹੀਂ, ਸਗੋਂ ਸਾਂਝਾਂ ਵਾਲਾ ਹੈ। ਪ੍ਰਾਪਤ ਇਤਿਹਾਸਕ ਹਵਾਲਿਆਂ ਅਨੁਸਾਰ ਜੰਮੂ ਕਸ਼ਮੀਰ ਦੇ ਜੰਮੂ ਪ੍ਰਾਂਤ ਅਤੇ ਪੰਜਾਬ ਦਾ ਸਬੰਧ ਅਤੇ ਆਦਾਨ–ਪ੍ਰਦਾਨ ਬੜੇ ਚਿਰਾਂ ਤੋਂ ਤੁਰਿਆ ਆ ਰਿਹਾ ਹੈ। ਦੋਹਾਂ ਇਲਾਕਿਆਂ, ਦੀਆਂ ਸੀਮਾਵਾਂ ਕਈ ਵੇਰ ਬਦਲੀਆਂ ਅਤੇ ਕਈ ਵੇਰ ਸਾਂਝੀਆਂ ਹੋਈਆਂ। ਸਿੱਖ ਰਾਜ ਵੇਲੇ ਇਹ ਸੰਪਰਕ ਹੋਰ ਵੀ ਵੱਧ ਗਏ ਜਿਹੜੇ ਜੰਮੂ ਕਸ਼ਮੀਰ ਵਿਚ 27 ਸਾਲ ਸਿੱਖ–ਰਾਜ ਦੇ ਕਾਇਮ ਰਹਿਣ ਕਾਰਨ, ਆਪਣੇ ਗੂਹੜੇ ਅਸਰ ਹਮੇਸ਼ਾਂ ਲਈ ਛੱਡ ਗਏ। ਇਸ ਲਈ ਕਿਹਾ ਜਾ ਸਕਦਾ ਹੈ ਕਿ ਡੋਗਰੀ ਅਤੇ ਪੁਣਛੀ ਦੇ ਪੰਜਾਬੀ ਨਾਲ ਇਹ ਸਬੰਧ ਜਿਥੇ ਚਿਰਾਂ ਤੋਂ ਤੁਰੇ ਆਉਂਦੇ ਸਨ, ਉਹ ਇਸ ਰਾਜ–ਸਥਾਪਤੀ ਨਾਲ ਹੋਰ ਵੀ ਵਧੇਰੇ ਗੂਹੜੇ ਅਤੇ ਸਾਂਝ ਵਾਲੇ ਹੋ ਗਏ। ਪੰਜਾਬੀ ਸਾਹਿਤ ਅਤੇ ਭਾਸ਼ਾ–ਵਿਗਿਆਨ ਵਿਚ ਰੁਚੀ ਰੱਖਣ ਵਾਲਿਆਂ ਨੇ ਇਨ੍ਹਾਂ ਦੋਹਾਂ ਉਪ ਭਾਸ਼ਾਵਾਂ ਨੂੰ ਪੰਜਾਬੀ ਭਾਸ਼ਾ ਸਮੂਹ ਵਿਚ ਹੀ ਗਿਣਿਆ ਹੈ, ਪਰ ਅੱਜ ਤੀਕ ਇਸ ਮਤ ਦੀ ਪੁਸ਼ਟੀ ਲਈ ਕਿਸੇ ਠੋਸ ਨਤੀਜੇ ਉਪਰ ਪੁਜਣ ਲਈ ਭਾਸ਼ਾ–ਵਿਗਿਆਨਕ ਅਧਾਰਾਂ ਨੂੰ ਮੁਖ ਰਖ ਕੇ ਕੋਈ ਨਿਰੀਖਣ ਨਹੀਂ ਪੇਸ਼ ਕੀਤਾ ਗਿਆ, ਜਿਸ ਕਾਰਨ ਅੱਜ ਤੀਕ ਪੰਜਾਬੀ ਭਾਸ਼ਾ ਸੰਸਾਰ ਵਿਚ ਬੜੇ ਅਹਿਮ ਭੁਲੇਖੇ ਚਲੇ ਆ ਰਹੇ ਹਨ। ਡੋਗਰੀ ਉਪਰ ਤਾਂ ਫੇਰ ਵੀ ਕੁੱਝ ਕੁ ਵਿਦਵਾਨਾਂ ਨੇ ਆਪਣੇ ਵਿਚਾਰ ਪ੍ਰਗਟਾਏ ਹੋਣੇ ਹਨ ਪਰ ਪੁਛਣੀ ਬੋਲੀ ਜਾਂ ਚਿਭਾਲੀ ਬੋਲੀ ਨੂੰ ਕੇਵਲ 'ਪਹਾੜੀ'ਦਾ ਨਾਂ ਦੇ ਕੇ, ਜਿਸ ਨੂੰ ਘੋਖਣ ਦੀ ਕਦੀ ਵੀ ਕੋਸ਼ਿਸ਼ ਨਹੀਂ ਕੀਤੀ ਗਈ ਕਿ ਇਸ ਦਾ ਪੰਜਾਬੀ ਨਾਲ ਕੀ ਸਬੰਧ ਹੈ। ਲਗ ਪਗ ਦਸ ਲੱਖ ਲੋਕਾਂ ਦੀ ਇਸ ਬੋਲੀ ਬਾਰੇ ਅਜੇ ਤੀਕ ਵੀ ਕੋਈ ਉਪਰਾਲਾ ਨਹੀਂ ਕੀਤਾ ਗਿਆ। ਹਥਲੇ

ਅਧਿਐਨ ਵਿਚ ਸੰਖੇਪ ਤੌਰ ਉੱਤੇ ਅਸੀਂ ਪੁਣਛੀ ਅਤੇ ਡੋਗਰੀ ਦੀਆਂ ਸਾਂਝਾਂ ਅਤੇ ਵਿਖੇਪਤਾਵਾਂ ਨੂੰ ਦੱਸਦੇ ਹੋਏ,ਪੰਜਾਬੀ ਨਾਲ ਇਨ੍ਹਾਂ ਦੋਹਾਂ ਦੇ ਸਬੰਧ ਉਜਾਗਰ ਕਰਨ ਦਾ ਜਤਨ ਕੀਤਾ ਹੈ।

'ਭਾਸ਼ਾ ਅਤੇ ਉਪਭਾਸ਼ਾ' ਦੇ ਵਿਸ਼ੇ ਨੂੰ ਵਿਸਥਾਰ ਨਾਲ ਨਾ ਦੱਸਦੇ ਹੋਏ ਅਸੀਂ ਕੇਵਲ ਇਹੀ ਕਹਾਂਗੇ ਕਿ ਭਾਸ਼ਾ ਅਤੇ ਉਪਭਾਸ਼ਾ ਦਾ ਰਿਸ਼ਤਾ 'ਸਕੀਆਂ ਭੈਣਾਂ' ਵਾਲਾ ਹੁੰਦਾ ਹੈ । ਇਸ ਦੇ ਪਰਿਵਾਰ (ਸਮੂਹ) ਵਿੱਚੋਂ ਜਾਂ ਇਕੱਠ ਵਿਚੋਂ ਜਿਨ੍ਹਾਂ ਕੁੱਝ 'ਭੈਣਾਂ' ਦੇ ਰਿਸ਼ਤੇ ਨਾਤੇ 'ਗਰੀਬ' ਘਰਾਂ ਨਾਲ ਹੋ ਜਾਣ, ਉਹ ਲਾਂਭੇ ਪਈਆਂ ਰਹਿੰਦੀਆਂ ਹਨ ਅਤੇ ਕੇਂਦਰੀ ਇਲਾਕੇ ਵਿਚ ਰਾਜਸੀ ਪੱਧਰ ਉਤੇ ਬਿਰਾਜੀ ਭੈਣ ਨੂੰ ਵਪਾਰਕ, ਅਤੇ ਰਾਜਸੀ ਕਾਰਨਾਂ ਕਰਕੇ ਉੱਚੀ ਥਾਂ ਮਿਲ ਜਾਂਦੀ ਹੈ। ਇਸ ਤਰ੍ਹਾਂ ਕਹਿਣ ਦਾ ਭਾਵ ਇਹ ਕਦਾਚਿਤ ਨਹੀਂ ਕਿ'ਗਰੀਬ ਘਰਾਂ' ਨਾਲ ਸਬੰਧਤ ਬੋਲੀਆਂ ਆਪਣੇ ਆਪ ਵਿਚ 'ਗਰੀਬ' ਹੈਸੀਅਤ ਰਖਦੀਆਂ ਹਨ, ਸਗੋਂ ਇਸ ਦਾ ਭਾਵ ਇਹ ਹੈ ਕਿ ਉਨ੍ਹਾਂ ਦਾ ਸਬੰਧ ਕੇਂਦਰੀ ਭਾਸ਼ਾ ਨਾਲ ਕਈਆਂ ਕਾਰਨਾਂ ਕਰਕੇ ਸੀਮਤ ਰਹਿ ਜਾਂਦਾ ਹੈ । ਇਸ ਲਈ ਉਨ੍ਹਾਂ ਦੀ ਨਿਜੀ ਅਮੀਰੀ ਉੱਤੇ ਕੋਈ ਕਿੰਤੂ ਕਰਨਾ ਨਾਜਾਇਜ਼ ਹੈ ।

ਕਿਸੇ ਇਕ ਜਨ-ਸਮੂਹ ਵਿੱਚ ਆਮ ਲੋਕਾਂ ਦੀ ਬੋਲਚਾਲ ਦੀ ਪੱਧਰ ਵਾਲੀ ਬੋਲੀ ਉਪ-ਭਾਸ਼ਾ ਕਹਾਂਉਂਦੀ ਹੈ ਪਰ ਕੁੱਝ ਕੁ ਉਪਭਾਸ਼ਾਵਾਂ ਆਪਸ ਵਿਚ ਕਾਫੀ ਹਦ ਤੀਕ ਸਾਂਝੀਆਂ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਉਪਭਾਸ਼ਾਵਾਂ ਦੀਆਂ ਸਾਂਝੀਆਂ ਸਿਫਤਾਂ ਨੂੰ ਮਿਲਾਈਏ ਤਾਂ ਉਹ ਇਕ ਸਮੁੱਚਾ ਭਾਸ਼ਾ ਸਮੂਹ ਕਹਾਉਂਦਾ ਹੈ । 'ਭਾਸ਼ਾ' ਦੀ ਪਦਵੀ ਪਾਉਣ ਲਈ ਉਨ੍ਹਾਂ ਉਪਭਾਸ਼ਾਵਾਂ ਵਿੱਚੋਂ ਹੀ ਕਿਸੇ ਇਕ ਨੂੰ ਸੁਯੋਗ ਪ੍ਰਧਾਨਤਾ ਮਿਲਦੀ ਹੈ । ਅਸਲ ਵਿੱਚ ਉਹ ਉਪਭਾਸ਼ਾ ਜਦੋਂ ਭਾਸ਼ਾ ਜਾਂ ਕੇਂਦਰੀ ਭਾਸ਼ਾ ਜਾਂ ਸਾਹਿਤਕ ਭਾਸ਼ਾ ਦਾ ਰੁਤਬਾ ਹਾਸਲ ਕਰ ਲੈਂਦੀ ਹੈ ਤਾਂ ਵੀ ਰਹਿੰਦੀ ਉਹ ਉਪ-ਭਾਸ਼ਾ ਹੀ ਹੈ। ਉਪ-ਭਾਸ਼ਾ ਬੋਲਣ ਵਾਲੇ ਕਈ ਵੇਰ ਇਹ ਧਾਰਨਾ ਬਣਾ ਲੈਂਦੇ ਹਨ ਕਿ ਉਨ੍ਹਾਂ ਦੀ ਬੋਲੀ ਸ਼ਾਇਦ ਟਕਸਾਲੀ ਭਾਸ਼ਾ ਦਾ ਵਿਗੜਿਆ ਹੋਇਆ ਰੂਪ ਕਹੀ ਜਾਏਗੀ । ਇਸ ਲਈ ਇਹ ਪ੍ਰਤਿਕਰਮ ਉਨ੍ਹਾਂ ਬੋਲਣ-ਹਾਰਿਆਂ ਨੂੰ ਆਪਣੀ ਬੋਲੀ ਦੀ ਸੁਤੰਤਰ ਹੋਂਦ ਦਾ ਦਾਅਵਾ ਕਰਨ ਦੀ ਪਰੇਰਨਾ ਦਿੰਦਾ ਹੈ ! ਅਸਲ ਵਿਚ ਕੋਈ ਵੀ ਭਾਸ਼ਾ ਜਾਂ ਉਪ-ਭਾਸ਼ਾ ਕਿਸੇ ਹੋਰ ਰੂਪ ਦਾ ਵਿਗੜਿਆ ਹੋਇਆ ਰੂਪ ਨਹੀਂ ਹੋਇਆ ਕਰਦੀ; ਉਪਭਾਸ਼ਾ ਲਈ ਅਸੀਂ 'ਘਟ ਉਨਤ' ਉਕਤੀ ਦੀ ਵਰਤੋਂ ਕਰ ਸਕਦੇ ਹਾਂ ਅਤੇ ਕੇਂਦਰੀ ਨੂੰ ਉਸ ਸਮੁੱਚੇ ਭਾਸ਼ਾ ਸਮੂਹ ਦਾ ਉੱਨਤ ਰੂਪ ਜਾਂ ਸਾਹਿਤਕ ਰੂਪ । ਇਲਾਕਾਈ ਅਤੇ ਰਾਜਸੀ ਮਜ਼ਬੂਰੀ ਕਰਕੇ ਕਿਸੇ ਇਕ ਟੁਕੜੇ ਦਾ ਨਵੇਕਲੇ (Isolated) ਪਏ ਰਹਿਣਾ ਉਸ ਇਲਾਕੇ ਦੀ ਉਪਭਾਸ਼ਾ ਦੇ ਰੂਪ ਵਿਚ ਕਈ ਵੇਰ ਗੈਰ-ਮਾਮੂਲੀ ਅੰਤਰ ਲੈ ਆਉਂਦਾ ਹੈ, ਕਿਉਂਕਿ ਕੋਈ ਵੀ ਭਾਸ਼ਾ ਜਾਂ ਉਪਭਾਸ਼ਾ ਸਦਾ ਇਕੋ ਥਾਂ ਨਹੀਂ ਟਿਕ ਕੇ ਰਹਿ ਸਕਦੀ, ਦਿਨ ਬ-ਦਿਨ ਵਾਧੇ ਜਾਂ ਘਾਟੇ ਵਾਪਰਦੇ ਰਹਿਣੇ, ਭਾਸ਼ਾ ਦਾ ਕੁਦਰਤੀ ਸੁਭਾ ਹੈ ।

ਇਨ੍ਹਾਂ ਉਪਰੋਕਤ ਵਿਚਾਰਾਂ ਉਪਰੰਤ ਅਸੀਂ ਕਹਿ ਸਕਦੇ ਹਾਂ ਡੋਗਰੀ ਜਾਂ ਪੁਣਛੀ ਦਾ ਪੰਜਾਬੀ ਨਾਲ ਸਬੰਧ ਕੋਈ ਨਵੀਂ ਕਾਢ ਨਹੀਂ, ਸਗੋਂ ਇਹ ਸਬੰਧ ਉਸ (Picto-Panjabi)

ਅਪਭ੍ਰੰਸ਼ ਤੋਂ ਹੀ ਤੁਰਿਆ ਆਉਂਦਾ ਹੈ ਜਿਸ ਵਿਚੋਂ 11ਵੀਂ–12ਵੀਂ ਸਦੀ ਵਿਚ ਭਾਰਤ ਦੀਆਂ ਹੋਰ ਆਧੁਨਿਕ ਭਾਸ਼ਾਵਾਂ ਵਾਂਗ ਪੰਜਾਬੀ ਅਤੇ ਇਸ ਦੀਆਂ ਉਪਭਾਸ਼ਾਵਾਂ ਆਪਣਾ ਨਵਾਂ ਰੂਪ ਨਿਖਾਰ ਬਣਾ ਰਹੀਆਂ ਸਨ। ਇਸ (Proto-Panjabi) ਅਪਭ੍ਰੰਸ਼ ਦਾ ਇਲਾਕਾ ਸਮੂਹ ਸਿੰਧੂ–ਪ੍ਰਦੇਸ਼ ਸੀ ਅਤੇ ਉਸਦਾ ਘੇਰਾ ਨਿਸ਼ਚਿਤ ਤੌਰ ਉਤੇ ਜਮਨਾਂ ਤੋਂ ਲੈ ਕੇ ਸਿੰਧ ਵਿਚਕਾਰਲੇ ਇਲਾਕੇ ਵਿਚ ਸੀ। ਪੰਜਾਬੀ ਦੀਆਂ ਸਮੂਹ ਉਪਭਾਸ਼ਾਵਾਂ ਵਿਚ ਹੁਣ ਤੀਕ ਵੀ ਉਨ੍ਹਾਂ ਪੁਰਾਤਨ ਰੂਪਾਂ ਦੇ ਪ੍ਰਚਲਿਤ ਮੁਹਾਵਰੇ ਦੀ ਹੋਂਦ, ਇਸ ਸਮੁੱਚੀ ਏਕਤਾ ਵਲ ਸੰਕੇਤ ਹੈ। ਕਿਸੇ ਸਮੇਂ, ਵਪਾਰਕ–ਧਾਰਮਿਕ ਅਤੇ ਰਾਜਸੀ ਕਾਰਨਾਂ ਕਰਕੇ ਕੇਂਦਰੀ ਅਤੇ ਮੈਦਾਨੀ ਇਲਾਕੇ ਦੀ ਪੰਜਾਬੀ ਨੂੰ ਸਾਹਿਤਕ ਅਤੇ ਵਿਹਾਰਕ ਪਿੜ ਵਿੱਚ ਆਉਣਾ ਪਿਆ ਅਤੇ ਇਸ ਤਰ੍ਹਾਂ ਇਸ ਦੇ ਆਲੇ ਦੁਆਲੇ ਦੀਆਂ ਉਪਭਾਸ਼ਾਵਾਂ ਤਥਾ ਪਹਾੜੀ ਬੋਲੀਆਂ ਨੂੰ ਉਪਭਾਸ਼ਾਵਾਂ ਦੀ ਪੱਧਰ ਉਤੇ ਹੀ ਰਹਿਣਾ ਪਿਆ।

ਡੋਗਰੀ ਅਤੇ ਪੁਣਛੀ ਦੀਆਂ ਧੁਨੀਆਂ ਵਿਚਲੀ ਏਕਤਾ ਅਤੇ ਅੱਗੋਂ ਇਨ੍ਹਾਂ ਦੋਹਾਂ ਦਾ ਪੰਜਾਬੀ ਨਾਲ ਸਬੰਧ, ਤਿੰਨਾਂ ਨੂੰ ਇਕੋ ਲੜੀ ਵਿੱਚ ਪਰੋਂਦਾ ਹੈ। ਇਸ ਧੁਨੀ–ਏਕਤਾ ਵਾਲੇ ਵਿਸ਼ੇ ਨੂੰ ਕਿਸੇ ਹੋਰ ਸਮੇਂ ਲਈ ਰਾਖਵਾਂ ਰਖਦੇ ਹੋਏ, ਅਸੀਂ ਹੁਣ ਪੁਣਛੀ ਅਤੇ ਡੋਗਰੀ ਦੀਆਂ ਕੁੱਝ ਕੁ ਵਿਆਕਰਣਕ ਵਿਸ਼ੇਸ਼ਤਾਵਾਂ ਨੂੰ ਪੰਜਾਬੀ ਨਾਲ ਸਾਂਝਿਆਂ ਰੱਖ ਕੇ ਵੇਖਾਂਗੇ।

(2)

**ਵਿਆਕਰਣਕ ਵਿਸ਼ੇਸ਼ਤਾਈਆਂ**

1. ਸਬੰਧਕੀ ਪ੍ਰਤਯਯ 'ਦਾ','ਦੇ''ਦੀ', ਅਤੇ 'ਦੀਆਂ' ਪੰਜਾਬੀ ਅਤੇ ਡੋਗਰੀ ਵਿਚ ਸਾਂਝੇ ਹਨ ਪਰ ਪੁਣਛੀ ਵਿਚ ਪਠੋਹਾਰੀ ਵਾਂਗ ਨਾ, ਨੇ, ਨੀ, ਨੀਆਂ ਹਨ। (ਮਿਸਾਲਾਂ ਅੱਗੇ ਦਿੱਤੀ ਰੂਪਵਾਲੀ ਵਿੱਚ ਵੇਖੋ।)

2. ਡੋਗਰੀ ਦਾ, ਦੇ, ਦੀ, ਦੀਆਂ, ਅਤੇ ਪੁਣਛੀ ਨਾ, ਨੇ, ਨੀ, ਨੀਆਂ, ਦੋਹਾਂ ਵਿਚ ਭੂਤ ਕ੍ਰਿਦੰਤਕ ਤੇ ਪ੍ਰਤਯਯ ਦੇ ਰੂਪ ਵਿਚ ਵੀ ਵਰਤਿਆ ਜਾਂਦਾ ਹੈ। ਕੇਂਦਰੀ ਪੰਜਾਬੀ ਦੇ ਭੂਤ–ਕ੍ਰਿਦੰਤਕ ਹੋਇਆ, ਹੋਏ, ਹੋਈ, ਅਤੇ ਹੋਇਆ, ਕ੍ਰਮਵਾਰ ਇਨ੍ਹਾਂ ਦੀ ਥਾਂ ਵਰਤੇ ਜਾਂਦੇ ਹਨ ਅੰਤਰ ਕੇਵਲ ਇੰਨਾ ਹੈ ਕਿ ਡੋਗਰੀ ਅਤੇ ਪੁਣਛੀ ਵਿਚ ਇਹ ਭੂਤ–ਕ੍ਰਿਦੰਤਕ ਕ੍ਰਿਆ ਨਾਲ ਜੋੜ ਲਏ ਜਾਂਦੇ ਹਨ:—

| ਕੇ.ਪੰ: | ਪੁਣਛੀ | ਡੋਗਰੀ |
|---|---|---|
| ਮਾਰਿਆ ਹੋਇਆ ਸ਼ਿਕਾਰ | ਮਾਰਿਆ ਨਾ ਸ਼ਕਾਰ | ਮਾਰਿਆ ਦਾ ਸ਼ਕਾਰ |
| ਆਏ ਹੋਏ ਪੈਸੇ | ਆਏ ਨੇ ਪੈਸੇ | ਆਏ ਦੇ ਪੈਸੇ |
| ਫੱਟੀ ਹੋਈ ਕੜਤੀ | ਫੱਟੀ ਨੀ ਕੁੜਤੀ | ਫੱਟੀ ਦੀ ਕੁੜਤੀ |
| ਸੀਤੀਆਂ ਹੋਈਆਂ ਕੁੜਤੀਆਂ | ਸੀਤੀਆਂ ਨੀਆਂ ਕੁੜਤੀਆਂ | ਸੀਤੀਆਂ ਦੀਆਂ ਕੁੜਤੀਆਂ |

3. ਡੋਗਰੀ ਵਿਚ ਵਰਤਮਾਨ ਕ੍ਰਿਆ ਲਈ ਪੰਜਾਬੀ ਵਾਂਗ ਜਿਥੇ ਦਾ, ਦੇ, ਦੀ ਅਤੇ ਦੀਆਂ ਲਾਇਆ ਜਾਂਦਾ ਹੈ, ਉਥੇ ਪੁਣਛੀ ਵਿਚ ਨਾ, ਨੇ, ਨੀ ਅਤੇ ਨੀਆਂ ਲਾਇਆ ਜਾਂਦਾ ਹੈ:—

ਜਿਵੇਂ ਪੰ: ਹੱਸਦਾ, ਰੋਂਦਾ, ਖਾਂਦੇ, ਪੀਂਦੇ, ਪੀਂਦੀਆਂ;

ਪੁ: ਹੱਸਨਾ, ਰੋਨਾ, ਖਾਨੇ, ਪੀਨੇ, ਪੀਨੀਆਂ;

ਡੋ: ਹੱਸਦਾ, ਰੋਂਦਾ, ਖੰਦੇ, ਪੀਂਦੇ, ਪੀਂਦੀਆਂ,

ਇਵੇਂ ਹੀ 'ਖਾਂਦਿਆਂ ਹੋਇਆਂ' ਨੂੰ ਪੁਣਛੀ ਵਿਚ ਖਾਨਿਆਂ (ਹੋਇਆਂ) ਅਤੇ ਡੋਗਰੀ ਖੰਦਿਆਂ (ਹੋਇਆਂ) ਅਤੇ 'ਪੀਂਦਿਆਂ ਹੋਇਆਂ' ਨੂੰ 'ਪੀਨਿਆਂ (ਹੋਇਆਂ) ਅਤੇ ਪੀਂਦਿਆਂ (ਹੋਇਆਂ) ਵਰਤਿਆ ਜਾਂਦਾ ਹੈ ।

4. ਪੂਰਬ–ਪੂਰਣ–ਕ੍ਰਿਦੰਤਕ ਦੇ ਅੰਤ ਵਿਚ ਕੇਂਦਰੀ ਪੰਜਾਬੀ ਦੇ ਮੁਕਤਾ–ਅੰਤ ਵਾਲੇ ਅੱਖਰ ਨੂੰ 'ੀ' (ਬਿਹਾਰੀ) ਲਾ ਕੇ ਪੁਣਛੀ ਅਤੇ ਡੋਗਰੀ ਦੋਹਾਂ ਵਿਚ ਆਵਾਜ਼ ਨੂੰ ਲੰਮਕਾਇਆ ਜਾਂਦਾ ਹੈ :—

ਪੁ: ਡੋ: ਹੱਸੀਐ (ਹੱਸੀ ਕੈ) : ਪੰ: ਹੱਸ ਕੇ

ਪੁ: ਡੋ: ਮਾਰੀਐ (ਮਾਰੀ ਕੈ) : ਪੰ: ਮਾਰ ਕੇ

ਪੁ: ਡੋ: ਪਕਾਈਐ (ਪਕਾਈ ਕੈ) : ਪੰ: ਪਕਾ ਕੇ ।

5. ਪੂਰਬ–ਪੂਰਣ ਕ੍ਰਿਦੰਤਕ ਦੇ ਸਬੰਧਕੀ 'ਕੇ' ਦੀ ਥਾਂ ਪੁਰਾਣੀ ਪੰਜਾਬੀ ਵਾਂਙ ਦੋਹਾਂ ਵਿਚ 'ਐ' ਜਾਂ 'ਕੈ' ਵਰਤਿਆ ਜਾਂਦਾ ਹੈ ਜਿਵੇਂ ਉਪਰ ਅੰਕ (4) ਵਿੱਚ ਦਿੱਤੀਆਂ ਮਿਸਾਲ ਹੱਸੀਐ (ਕੈ); ਮਾਰੀਐ (ਕੈ); ਅਤੇ ਪਕਾਈਐ (ਕੈ) ਤੋਂ ਸਿੱਧ ਹੈ ।

6. ਕੇਂਦਰੀ ਪੰਜਾਬੀ ਦੇ ਵਿਕਾਰੀ ਰੂਪਾਂ ਵਿਚੋਂ ਜਿਹੜੇ ਸ਼ਬਦ ਮੁਕਤਾ–ਅੰਤ ਵਾਲੇ ਹਨ, ਉਨ੍ਹਾਂ ਦੇ ਇਕ ਵਚਨ ਰੂਪਾਂ ਵਿਚ 'ਐ' ਜਾਂ 'ਏ' ਜਾਂ 'ਊ' ਸੂਰ ਲਾਇਆ ਜਾਂਦਾ ਹੈ । ਅਤੇ ਉਨ੍ਹਾਂ ਹੀ ਸ਼ਬਦਾਂ ਦੇ ਬਹੁਵਚਨ ਬਣਾਉਣ ਲਈ ਸੁਰਾਂ ਦੇ ਅੱਗੇ ਬਿੰਦੀ ਲਾਈ ਜਾਂਦੀ ਹੈ:—

| **ਕੇ. ਪੰਜਾਬੀ** | | **ਡੋਗਰੀ** | | **ਪੁਣਛੀ** | |
|---|---|---|---|---|---|
| ਇਕ ਵਚਨ | ਬਹੁਵਚਨ | ਇਕ ਵਚਨ | ਬਹੁਵਚਨ | ਇਕ ਵਚਨ | ਬਹੁ ਵਚਨ |
| ਘਰ ਦੀ | ਘਰਾਂ ਦੀ | ਘਰੈ ਦੀ, | ਘਰੈਂ ਦੀ, ਘਰਾਂ ਦੀ | ਘਰੈ ਨੀ ਘਰੈਂ ਨੀ, | ਘਰਾਂ ਨੀ ਘਰਾਂ ਨੀ |
| ਸ਼ੇਰ ਨੂੰ | ਸ਼ੇਰਾਂ ਨੂੰ | ਸ਼ੇਰੈ ਕੀ (ਈ) | ਸ਼ੇਰੈਂ ਕੀ (ਈ) ਸ਼ੇਰਾਂ ਕੀ (ਈ) | ਸ਼ੇਰੈ ਕੀ | ਸ਼ੇਰੈਂ ਕੀ, ਸ਼ੇਰਾਂ ਕੀ |
| ਸੱਸ ਨੂੰ | ਸੱਸਾਂ ਨੂੰ (ਆਦਰ ਵਾਚਕ) | ਸੱਸੂ ਕੀ | ਸੱਸੈਂ ਕੀ, ਸੱਸੇਂ ਕੀ | ਸੱਸੂ ਕੀ, | ਸੱਸਾਂ ਕੀ, (ਸੱਸੈਂ ਕੀ) |
| ਮਾਂ ਨੂੰ | ਮਾਵਾਂ ਨੂੰ | ਮਾਊਕੀ | ਮਾਏਂ ਕੀ, (ਈ) ਮਾਵਾਂ ਕੀ (ਈ) | ਮਾਊ ਕੀ, | ਮਾਵਾਂ ਕੀ, ਮਾਏਂਕੀ |

7. ਡੋਗਰੀ ਅਤੇ ਪੁਣਛੀ ਦੋਹਾਂ ਵਿੱਚ 'ੀ ਅੰਤ ਵਾਲੇ ਨਾਵਾਂ ਦੇ ਅੰਤ ਉਤੇ ਇਕ ਵਚਨ ਵਿਕਾਰੀ ਰੂਪਾਂ ਵਿਚ ਐ (ੈ) ਅਤੇ ਬਹੁ ਵਚਨ ਵਿਕਾਰੀ ਰਪਾਂ ਵਿਚ 'ਏ' ਲਗਦਾ ਹੈ ਪਰ ਇਹ ਅਸੂਲ ਹਮੇਸ਼ਾ ਨਹੀਂ ਲਗਦਾ:—

| ਡੋਗਰੀ | | ਪੁਣਛੀ | |
|---|---|---|---|
| ਸਦੀਐ ਦਾ | ਸਦੀਐਂ (ਏਂ) ਦਾ | ਸਦੀ ਨਾ, | ਸਦੀਐਂ (ਏਂ) (ਆਂ) ਦਾ |
| ਬਹੁਟੀਐ ਦਾ | ਬਹੁਟੀਐਂ (ਏਂ) ਦਾ | ਬਹੁਟੀ ਨਾ | ਬਹੁਟੀਐਂ (ਏਂ) (ਆਂ) ਦਾ |

ਪਰ 'ਬੋਲੀਆਂ' ਦਾ (ਬੋਲੀਆਂ ਨਾ), ਅੱਖੀਆਂ ਦਾ (ਨਾ), ਕੁੜੀਆਂ ਦਾ (ਕੁੜੀਆਂ ਨਾ), ਬੰਦਸ਼ਾਂ ਦਾ (ਨਾ); ਵਿੱਚ ਇਹ ਅਸੂਲ ਨਹੀਂ ਲਾਗੂ ਹੁੰਦਾ। ਇਥੇ ਵੇਖਣ ਵਾਲੀ ਗਲ ਇਹ ਹੈ ਕਿ ਜਿਵੇਂ ਕੇਂਦਰੀ ਪੰਜਾਬੀ ਦੇ ਬਹੁਵਚਨ ਵਿਚਲੀ 'ਆਂ' ਨੂੰ 'ਐਂ' ਜਾਂ 'ਏਂ' ਵਿੱਚ ਬਦਲ ਦਿੱਤਾ ਜਾਂਦਾ ਹੈ, ਇਸੇ ਤਰ੍ਹਾਂ ਸਬਧਕੀ ਤੋਂ ਪਹਿਲਾਂ ਆਉਣ ਵਾਲੀਆਂ ਕ੍ਰਿਆਵਾਂ ਨੂੰ ਫਾਲਤੂ ਲਾਂ (ੇ) ਜਾਂ ਦੁਲਾਂ (ੈ) ਲਾਈ ਜਾਂਦੀ ਹੈ:—

| | | |
|---|---|---|
| ਕਰਨ ਦਾ ਕੰਮ | ਡੋ: ਕਰਨੇ ਦਾ | • ਪੁ: ਕਰਨੈ ਨਾ ਕੰਮ |
| ਬਹਿਣ ਦੀ ਥਾਂ (ਜਗ੍ਹਾ) | ਡੋ: ਬਹੁਣੈ ਜਾਂ ਬਹਿਣੈ ਦਾ ਥਾਹਰ | ਪੁ: ਬਹਿਣੈ ਨੀ ਜਗ੍ਹਾ |
| ਖਾਣਵਾਲੀ ਵਸਤ | ਡੋ: ਖਾਣੈ ਆਲੀ ਵਸਤ | ਪੁ: ਖਾਣੈ ਆਲੀ ਵਸਤ |
| ਪਾਣੀ ਦੇ ਪੈਸੇ | ਡੋ: ਪਾਣੀਏਂ ਦੇ ਪੈਸੇ | ਪੁ: ਪਾਣੀਐਂ ਨੇ ਪੈਸੇ |
| ਕੁੜੀਆਂ ਦੀਆਂ ਚੁੰਨੀਆਂ | ਕੁੜੀਏਂ ਦੀਆਂ ਚੁੰਨੀਆਂ | ਪੁ: ਕੁੜੀਆਂ ਲੀਆਂ ਚੁੰਨੀਆਂ, |

8. 'ਕਿ' ਨਾਲ ਸ਼ੁਰੂ ਹੋਣ ਵਾਲੇ ਕ੍ਰਿਆ–ਵਿਸ਼ੇਸ਼ਣਾਂ ਵਿਚ ਸਿਹਾਰੀ (ਿ) ਦੀ ਥਾਂ 'ਕੁ' ਹੋ ਜਾਂਦਾ ਹੈ। ਜਿਵੇਂ ਕਿਧਰ, ਕਿਥੇ, ਕਿਸ ਅਤੇ ਕਿਸੇ, ਕ੍ਰਮਵਾਰ ਡੋਗਰੀ ਅਤੇ ਪੁਣਛੀ ਵਿਚ, ਕੁਧਰ, ਕੁਥੈ, ਕੁਸ, ਕੁਸੈ ਵਿਚ ਬਦਲ ਜਾਂਦੇ ਹਨ। ਇਸੇ ਤਰ੍ਹਾਂ ਜਿਨ੍ਹਾਂ ਕ੍ਰਿਆ-ਵਿਸ਼ੇਸ਼ਣਾ ਦੇ ਅੰਤ ਵਿਚ 'ੇ' ਦੀ ਮਾਤਰਾ (ਏ–ਸ੍ਵਰ) ਹੋਵੇ, ਉਹ 'ੈ' ਹੋ ਜਾਂਦੀ ਹੈ। ਜਿਵੇਂ:—

ਪੰ: ਇਥੇ—ਡੋ: ਪੁ: ਇਥੈ; ਜਿਥੇ—ਜਿਥੈ; ਉਥੇ—ਉਥੈ; ਕਿਥੇ—ਕੁਥੈ ਆਦਿ।

9. ਪੁਣਛੀ ਵਿਚ ਕੇਂਦਰੀ ਪੰਜਾਬੀ ਦੇ ਅਪਾਦਾਨ ਕਾਰਕ 'ਤੋਂ' ਵਿਚਲਾ (ਉਂ) ਦੀਰਘ (ਊਂ) ਬਣ ਜਾਂਦਾ ਹੈ। ਜਿਵੇਂ ਘਰੋਂ—ਘਰੂੰ; ਬਾਹਰੋਂ—ਬਾਹਰੂੰ; ਸ਼ਹਿਰੋਂ—ਸ਼ਹਿਰੂੰ। ਇਹ ਸ਼ਬਦ ਡੋਗਰੀ ਵਿੱਚ 'ਘਰਾ ਥਵਾਂ' 'ਬਾਹਰਾ ਥਵਾਂ ਅਤੇ 'ਸ਼ਹਿਰਾਂ ਥਵਾਂ' ਕਰਕੇ ਵਰਤੇ ਜਾਂਦੇ ਹਨ ਅਤੇ ਡੋਗਰੀ ਘਰੈ ਦਾ, ਬਾਹਰੈ ਦਾ, ਅਤੇ ਸ਼ਹਿਰੈ ਦਾ; ਵਿਚ 'ਦਾ' ਦੀ ਵਰਤੋਂ 'ਤੋਂ', ਅਪਾਦਾਨ ਕਾਰਕ ਲਈ ਕੀਤੀ ਜਾਂਦੀ ਹੈ। ਪਰ 'ਪਿਛੋਂ' ਲਈ 'ਓਂ' ਡੋਗਰੀ ਵਿੱਚ ਦੀਰਘ ਨਹੀਂ ਹੁੰਦਾ ਅਤੇ ਪੁਣਛੀ ਵਿਚ 'ਪਿਛੂੰ' ਬਣ ਜਾਂਦਾ ਹੈ।

10. ਖ਼ਾਸ ਨਾਵਾਂ ਦੇ ਪੁਲਿੰਗ ਰੂਪਾਂ ਦੇ ਅੰਤਲੇ ਭਾਗ ਨੂੰ ਦੁਲਾਈਆਂ 'ੈ' ਲਾਈਆਂ ਜਾਂਦੀਆਂ ਹਨ ਜਿਵੇਂ:—

| ਪੁਣਛੀ | ਡੋਗਰੀ |
|---|---|
| ਪ੍ਰਮ ਸਿੰਘੈ ਨੀ ਬਹੁਟੀ | ਪ੍ਰੇਮ ਸਿੰਘੈ ਦੀ ਬਹੁਟੀ |
| ਪੂਣਛੈ ਨੀਆਂ ਬੂਟੀਆਂ | ਪੁਣਣੈ (ਪੁਣਛਾ) ਦੀਆਂ ਬੂਟੀਆਂ |

11. ਪ੍ਰਸ਼ਨਵਾਚਕ ਸਰਵਨਾਂਵ 'ਕੀ' ਦੀ ਥਾਂ ਡੋਗਰੀ ਵਿਚ 'ਕੇ', ਪੁਣਛੀ ਵਿਚ 'ਕਹਿ' ਅਤੇ ਦੋਹਾਂ ਵਿੱਚ 'ਕੌਣ' ਨੂੰ 'ਕੁਣ ਜਾਂ 'ਕੁਨ' ਵਰਤਿਆ ਜਾਂਦਾ ਹੈ।

12. ਦੋਹਾਂ ਵਿਚ ਸੰਪ੍ਰਦਾਨ ਕਾਰਕ ਲਈ ਕੇਂਦਰੀ ਪੰਜਾਬੀ 'ਨੂੰ' ਦੀ ਥਾਂ ਕਾਂਗੜੀ ਵਾਂਙ 'ਕੀ', 'ਈ', ਜਾਂ 'ਗੀਂ' ਵਰਤਿਆ ਜਾਂਦਾ ਹੈ।

13. ਕੇਂਦਰੀ ਪੰਜਾਬੀ ਦੀ ਵਿਚਕਾਰਲੇ 'ਉ' ਵਾਲੀ ਕ੍ਰਿਆ ਦੇ 'ਉ' ਨੂੰ ਡੋਗਰੀ ਅਤੇ ਪੁਣਛੀ ਦੋਹਾਂ ਵਿਚ ਹੀ ਪੁਠੋਹਾਰੀ ਵਾਂਙ ਲੋਪ ਕਰ ਦਿੱਤਾ ਜਾਂਦਾ ਹੈ:—

ਜਿਵੇਂ ਪੰ: ਆਉਣਾ—ਡੋ: ਪੁ: ਆਣਾ; ਬਣਾਉਣਾ—ਬਨਾਣਾ; ਸੀਊਣਾ—ਸੀਣਾ ਜਾਂ ਸੀੜਨਾ ਆਦਿ।

14. 'ਆਣਾ' ਅਤੇ 'ਜਾਣਾ' ਕ੍ਰਿਆਵਾਂ ਲਈ ਪੁਠੋਹਾਰੀ ਵਾਂਗ ਪੁਣਛੀ ਵਿੱਚ 'ਅੱਛਣਾ' ਤੇ 'ਗੱਛਣਾ' ਰੂਪ ਹਨ, ਭਾਵੇਂ 'ਆਣਾ' ਅਤੇ 'ਜਾਣਾ' ਵੀ ਵਰਤੇ ਜਾਂਦੇ ਹਨ। ਪਰ ਡੋਗਰੀ ਪੰਜਾਬੀ ਵਾਂਗ ਹੀ 'ਆਣਾ', 'ਜਾਣਾ' ਵਰਤਿਆ ਜਾਂਦਾ ਹੈ।

15. ਅਪੂਰਨ ਕ੍ਰਿਆ ਪੰਜਾਬੀ ਦੀ ਸੀ, ਸ਼ਾਂ, ਸਨ ਦੀ ਥਾਂ ਪੁਣਛੀ ਵਿਚ 'ਸਾ'; ਸੀਆਂ ਅਤੇ ਡੋਗਰੀ ਵਿਚ ਇਨ੍ਹਾਂ ਨੂੰ 'ਸਾ', 'ਹਾ' 'ਥਾ' 'ਹੀਆ' ਵਿਚ ਬਦਲ ਦਿੱਤਾ ਜਾਂਦਾ ਹੈ।

16. ਦੋਹਾਂ ਵਿਚ ਹੀ ਕਈ ਇਸਤਰੀ ਲਿੰਗ ਨਾਵਾਂ ਦਾ ਇਕ ਵਚਨ ਤੋਂ ਬਹੁਵਚਨ ਬਨਾਉਣ ਲਈ 'ਈਂ' ਜਾਂ 'ੀ' ਲਾਇਆ ਜਾਂਦਾ ਹੈ :—

ਜਿਵੇਂ:— ਗਾਂ—ਗਾਈਂ (ਗੋ....ਡੋਗਰੀ—ਗੰਵਾਂ) ਮੱਝ ਮਹੀਂ ਜਾਂ ਮੱਝੀ; ਬਲਾ-ਬਲਾਈਂ, ਰਾਤ—ਰਾਤੀਂ. . .

17. ਭਵਿਖ ਕਾਲੀਨ ਕ੍ਰਿਆਵਾਂ ਵਿਚ ਡੋਗਰੀ ਅਤੇ ਪੁਣਛੀ ਵਿਚ ਕਾਫ਼ੀ ਅੰਤਰ ਹਨ। ਡੋਗਰੀ ਵਿਚ ਕੇਂਦਰੀ ਪੰਜਾਬੀ ਦੇ ਗਾ, ਗੇ ਗੀ ਗੀਆਂ ਪ੍ਰਤਯ ਵਾਲੇ ਰੂਪ—ਰਹਾਂਗਾ, ਖਾਵਾਂਗਾ,ਪੀਵਾਂਗਾ

ਵਿੱਚੋਂ 'ਾਂ' (ਆਂ) ਲੱਥ ਜਾਂਦਾ ਹੈ ਅਤੇ ਉਸ ਦੀ ਥਾਂ ਜਾਂ ਤਾਂ 'ਹੁ' ਲਗ ਜਾਂਦਾ ਹੈ ਜਾਂ ਨਿਰੀ ਔਂਕੜ (ੁ) ਹੀ ਰਹਿ ਜਾਂਦੀ ਹੈ। ਜਿਵੇਂ ਰਹਾਂਗਾ—ਰਹੁਗ; ਖਾਵਾਂਗਾ—ਖਾਂਗੁ ਜਾ ਖਾਗੂ; ਕਹਾਂਗਾ-ਕਰਗ ਪੀਵਾਂਗਾ—ਪੀਂਗ ਜਾਂ ਪੀਗੂ('ਖਾਗੁ' ਅਤੇ 'ਪੀਗੂ' 'ਅਨਯ ਪੁਰਸ਼ ਇਕ ਵਚਨ, ਅਧਿਆਰਚਕ ਅਤੇ ਮੱਧਮ ਪੁਰਸ਼ ਇਕ ਵਚਨ ਲਈ ਅਤੇ 'ਖਾਗੁ' ਤੇ 'ਪੀਂਗੁ' ਸਵਿਕ੍ਰਿਤਿ ਮੂਲਕ ਉਤਮ ਪੁਰਸ਼ ਇਕ ਵਚਨ ਕ੍ਰਿਆ ਲਈ ਵਰਤੇ ਜਾਂਦੇ ਹਨ। ਪੁਨਛੀ ਵਿਚ ਪੁਠੋਹਾਰੀ ਵਾਂਗ ਖਾਸਾਂ ਪੀਸਾਂ ਰਹਿਸਾਂ ਅਤੇ ਕਰਸਾਂ ਆਦਿ ਰੂਪ ਮਿਲਦੇ ਹਨ। ਵਿਸ਼ੇਸ਼ਤਾ ਇਹ ਹੈ ਕਿ ਉਤਮ ਪੁਰਸ਼ ਲਈ ਖਾਸਾਂ, ਪੀਸਾਂ, ਅਤੇ ਰਹਿਸਾਂ ਅਤੇ ਮੱਧਮ ਅਤੇ ਅਨਯ ਪੁਰਸ਼ ਦੋਹਾਂ ਵਚਨਾਂ ਲਈ ਹੀ ਇਨ੍ਹਾਂ ਕ੍ਰਿਆਵਾਂ ਦਾ ਲਿੰਗ ਜ਼ਾਹਿਰ ਨਹੀਂ ਹੁੰਦਾ ਦੋਹਾਂ ਹੀ ਲਿੰਗਾ ਵਾਸਤੇ ਇਕੋ ਰੂਪ ਹੈ, ਪਰ ਡੋਗਰੀ ਵਿਚ ਕੇਂਦਰੀ ਪੰਜਾਬੀ ਵਾਂਗ ਗੀ, ਗੀਆਂ ਲਾਕੇ ਭਿੰਨਤਾ ਪ੍ਰਗਟ ਹੋ ਜਾਂਦੀ ਹੈ।

ਏਸੇ ਤਰ੍ਹਾਂ ਖਾਣਗੇ, ਪੀਣਗੇ ਬੈਠਣਗੇ ਡੋਗਰੀ ਵਿਚ ਖਾਂਗਣ ਪੀਂਗਣ ਰਹੁੰਗਣ (ਵਰਣ ਵਿਵਰਜਿਤ) ਅਤੇ ਪੁਣਛੀ ਵਿਚ 'ਖਾਸਣ' 'ਪੀਸਣ' 'ਬਹਿਸਣ' ਵਰਤੇ ਜਾਂਦੇ ਹਨ। 'ਖਾਉਗੇ, ਪੀਉਗੇ ਅਤੇ ਬਵੋਂਗੇ ਦਾ ਡੋਗਰੀ 'ਰੂਪ' 'ਖੂਂਗੇ' 'ਪੀਗੇ', 'ਉਠਗੇ' ਅਤੇ ਬਹੁਗੇ ਹੈ ਪਰ ਪੁਣਛੀ ਵਿਚ ਖਾਸੋ,ਪੀਸੋ ਅਤੇ ਉਠਸੋ ਆਦਿ ਹੈ।

18. ਸਹਾਇਕ ਕ੍ਰਿਆ 'ਹੈ''ਹਨ' ਅਤੇ 'ਹਾਂ' ਦਾ ਰੂਪ ਕ੍ਰਮਵਾਰ 'ਐ' ਅਤੇ 'ਆਂ' ਵਰਤਿਆ ਜਾਂਦਾ ਹੈ ਪਰ ਆਮ ਬੋਲ ਚਾਲ ਦੀ ਭਾਸ਼ਾ ਨੂੰ ਲੈਂਦੇ ਹੋਏ ਕੇ: ਪੰਜਾਬੀ: ਵਿਚ ਵੀ ਇਹੋ ਹੀ ਰੂਪ ਮਿਲਦੇ ਹਨ।

19. ਪੰਜਾਬੀ ਦਾ ਕਰਤਰੀ ਵਾਚਕ ਪਰਸਰਗ 'ਨੇ' ਡੋਗਰੀ ਵਿਚ ਕਈ ਵੇਰਾਂ ਪੁਰਾਤਨ ਪੰਜਾਬੀ ਵਾਂਗ 'ਨੈ' ਬਣ ਜਾਂਦਾ ਹੈ ਜਾਂ ਅਜੋਕੀ ਪੰਜਾਬੀ ਵਾਂਗ ਕਿਧਰੇ ਨਹੀਂ ਵੀ ਵਰਤਿਆ ਜਾਂਦਾ ਜਿਵੇਂ ਉਸ ਖਾਧਾ; ਮੈਂ ਪੀਤਾ ਅਤੇ 'ਰਤਣ ਨੇ ਦਿਖਿਆ' ਵਿਚ ਡੋਗਰੀ ਆਮ ਤੌਰ ਤੇ ਇਸ ਪਰਸਰਗ ਤੋਂ ਪਹਿਲਾਂ ਆਉਣ ਵਾਲੇ ਨਾਂਵ ਨੂੰ ਦੀਰਘ ਬੋਲਿਆ ਜਾਂਦਾ ਹੈ। ਜਿਵੇਂ ਤੂੰ ਮਾਰਿਆ; ਮਾਊਂ ਨੇ ਆਖਿਆ, 'ਮੁੰਡੇ ਨੇ ਆਖਿਆ'; ਭਰਾਐ ਦਿੱਤਾ, ਪਰ ਜਦੋਂ ਭੂਤ ਕਾਲਿਕ ਕ੍ਰਿਆ ਨਾਲ ਨਾਂਵ ਆਵੇ ਤਾਂ 'ਨੈ' ਹਰ ਹਾਲਤ ਵਿਚ ਆਉਂਦਾ ਹੈ। ਨਾਂਵ ਦਾ ਅੰਤਲਾ ਸੁਰ ਦੀਰਘ ਹੋ ਜਾਂਦਾ ਹੈ। ਜਾਂ ਪਹਿਲਾਂ ਹੀ ਦੀਰਘ ਹੋਵੇ ਤਾ ਉਂਝ ਹੀ ਰਹਿੰਦਾ ਹੈ। ਪਰ ਪੁਣਛੀ ਵਿਚ ਇਹ 'ਨੈ' ਜਾਂ 'ਨੇ' ਇਸ ਤਰ੍ਹਾਂ ਦੇ ਰੂਪਾਂ ਵਿਚ ਨਹੀਂ ਲਗਦਾ। ਪੁਣਛੀ ਵਿਚ 'ਮਾਉ ਆਖਿਆ' 'ਮੁੰਡੇ ਆਖਿਆ'; ਭਰਾਉ ਦਿੱਤਾ ਆਦਿ ਵਰਤੀਂਦਾ ਹੈ।

20 ਪੁਣਛੀ ਵਿਚ ਕਈ ਸੰਗਿਆ ਰੂਪਾਂ ਅਤੇ ਕ੍ਰਿਆਵਾਂ ਦੇ ਕੁਝ ਸੁਰ ਬਹੁਤ ਦੀਰਘ ਬਣਾ ਕੇ ਉਚਾਰਣ ਕੀਤੇ ਜਾਂਦੇ ਹਨ। ਪਰ ਇਹ ਪ੍ਰਵਿਰਤੀ ਵਧੇਰੇ ਵਿਕਾਰੀ ਰੂਪਾਂ ਵਿਚ ਹੀ ਵੇਖੀ ਗਈ ਹੈ। ਜਿਵੇਂ 'ਖੰਡੂ ਨਾ ਭਾ' 'ਭੈਣੂੰ ਨਾ ਪੁਤਰ'; 'ਮਾਊ ਨਾ ਘਾਰ'; 'ਸਾਵਣੈਂ ਨਾ ਹਾੜ੍ਹ';

'ਭਰਾਊ ਨੀ ਜਨਾਨੀ'; 'ਪੀਊ ਕੀ ਆਖ'; 'ਮਾਉ ਕੀ ਦੇਸਾਂ'; 'ਭਤਰੀਉ ਕੀ ਆਖੀਂ'; 'ਜਤੂ ਨੀ ਵਾਸਕੱਟ'; 'ਖੱਟੈ ਨਾ ਬਾਣ'; ਇਨ੍ਹਾਂ ਵਾਕੰਸ਼ਾ ਵਿਚ ਖੰਡੂ (ਖੰਡ); ਭੈਣ (ਭੈਣ); ਘਾਰ (ਘਰ) ਸਾਵਣੈ (ਸਾਵਣ); ਹਾੜ (ਹੜ); ਭਰਾਊ (ਭਰਾ); ਪੀਊ (ਪਿਉ); ਮਾਊ (ਮਾਂ); ਭਤਰੀਊ (ਭਤਰੀ-ਭਤੀਜੀ); ਜੱਤੂ (ਜੱਤ); ਖੱਟੈ(ਖੱਟ—ਮੰਜੀ )ਆਦਿ ਸ਼ਬਦਾਂ ਵਿਚ ਇਹੀ ਦੀਰਘੀਕਰਣ ਪ੍ਰਾਪਤ ਹੈ। ਉਪਰੋਕਤ ਵਾਕੰਸ਼ਾਂ ਦੇ ਡੋਗਰੀ ਰੂਪ ਇਸ ਪ੍ਰਕਾਰ ਹੋਣਗੇ:—

ਖੰਡੂ ਦਾ ਭਾ; ਭੈਣੂੰ ਦਾ ਪੁੱਤਰ, ਮਾਊ ਦਾ ਘਾਰ; ਸਾਵਣੈ ਦਾ ਹਾੜ; ਭਰਾਐ (ਭਰਾਊ) ਦੀ ਜਨਾਨੀ; ਪੀਊ ਈ ਆਖ; ਮਾਊ ਕੀ ਦੇਂਗ; ਭਤੀਰੀਊ ਦੀ ਆਖੀਂ; ਜਤੂ ਦੀ ਵਾਸਕਟ; ਖੱਟੈ ਬਾਣ ਆਦਿ।

21. ਅਧਿਕਰਣ ਪ੍ਰਸਰਗ 'ਵਿਚ' ਅਤੇ 'ਵਿਚੋਂ' ਡੋਗਰੀ ਅਤੇ ਪੁਣਛੀ ਦੋਹਾਂ ਵਿਚ ਕੇਂਦਰੀ ਪੰਜਾਬੀ ਵਾਂਙ 'ਚਾ' ਜਾਂ 'ਚੂੰ' ਹੀ ਰਹਿ ਜਾਂਦਾ ਹੈ ਜਿਵੇਂ ਘਰੈ ਚੂੰ ਜਾਂ (ਚਾ) ਮੈਂਹ ਆਇਆ ਤੈਂ ਸਨੇਹੇ ਤੂੰ ਦੇਣੈਂ ? ਡੋਗਰੀ ਘਰੈ ਚਾ ਮੈਂਹ ਆਇਆ ਤੈ ਸਨੇਹੇ ਤੂੰ ਦੇਨੈ ? (ਜਾਂ ਦਿਆਨੈ)

22. ਦੋਹਾਂ ਵਿਚੋਂ ਪੁਠੋਹਾਰੀ ਵਾਂਗ ਕ੍ਰਿਆ ਦੇ ਕਾਰਜ ਦੀ ਸ਼ੀਘਰਤਾ ਨੂੰ ਦਰਸਾਨ ਲਈ 'ਚਾ' ਦੀ ਵਰਤੋਂ ਹੁੰਦੀ ਹੈ:— ਜਿਵੇਂ 'ਪਾਣੀ ਦਾ ਪੱਲਾ''ਰੁੱਟੀ ਖਾਈਐ ਚਾ ਜਾਈਂ।'

23. ਸੰਪਰਦਾਨ ਪਰਸਰਗ 'ਲਈ' ਪੰਜਾਬੀ ਅਤੇ ਡੋਗਰੀ ਦੋਹਾਂ ਵਿਚ ਵਰਤਿਆ ਜਾਂਦਾ ਹੈ ਡੋਗਰੀ ਵਿੱਚ ਇਸ ਦੀ ਥਾਂ ਕਿਧਰੇ ਕਿਧਰੇ 'ਗਿਤੈ' ਜਾਂ 'ਆਸਤੈ' ਜਾਂ 'ਵਾਸਤੈ' ਅਤੇ ਪੁਣਛੀ ਵਿਚ ਵੀ 'ਆਸਤੈ' ਜਾਂ 'ਵਾਸਤੈ' ਜਾਂ 'ਤਈਂ' ਵਰਤਿਆ ਜਾਂਦਾ ਹੈ।

24. ਸਮਾਸ—ਯੋਜਕ ਪੰਜਾਬੀ ਅਤੇ ਡੋਗਰੀ-ਪੁਣਛੀ ਦੇ ਬਹੁਤ ਸਾਰੇ ਆਪਸ ਵਿਚ ਮਿਲਦੇ ਹਨ। ਜਿਵੇਂ, ਤੇ, ਅਤੇ, ਪਰ ਆਦਿ। ਜੇ, ਤਾਂ, ਜੋ, ਜਿਹੜਾ, ਨਾਲੇ, ਭੀ (ਡੋ:) ਦੂਹਾਂ; ਸਗੋਂ (ਸਗੁੰ—ਪੁਣਛੀ); ਜਾਂ ਭਾਏਂ (ਡੋ:) ਭਾਵੇਂ (ਪੁਣਛੀ) ਨਹੀਂ ਤਾਂ; ਤਾਂ ਵੀ (ਪੁ:) ਤਾਂ ਭੀ (ਡੋ:); ਇਸ ਲਈ (ਡੋ:) ਇਸ ਤਈਂ (ਪੁਣਛ); ਪਈ ਜੇ; ਜੇਕਰ, ਇਸ ਕਰੀ (ਇਸ ਆਸਤੈ), ਤਾਂ ਜੁ; ਮਤੇ (ਮਤੈ—ਪੁ:) ਕੰਨੇ ਕਨੇ; ਨਹੀਂ ਤਾਂ, ਜਦੂੰ; ਜੀਹਾਂ (ਜਿਵੇਂ-ਪੁਣਛੀ—ਜੀਹਾਂ) ਆਦਿ।

25. ਪੰਜਾਬੀ, ਡੋਗਰੀ ਅਤੇ ਪੁਣਛੀ ਤਿੰਨਾਂ ਵਿੱਚ ਹੀ ਵਿਸ਼ੇਸ਼ਣ ਦਾ ਲਿੰਗ, ਵਚਨ ਅਤੇ ਕਾਰਕ, ਸਬੰਧਤ ਨਾਂਵ ਅਤੇ ਕ੍ਰਿਆ ਅਨੁਸਾਰ ਬਦਲ ਜਾਂਦਾ ਹੈ:—

| | | | ਪੰਜਾਬੀ | ਪੁਣਛੀ | ਡੋਗਰੀ |
|---|---|---|---|---|---|
| ਪੁਲਿੰਗ | ਕਰਤਾ | ਇਕ ਵਚਨ: | ਵਡਾ ਘਰ | ਵਡਾ ਘਰ | ਬੱਡਾ ਘਰ |
| | | ਬਹੁ ਵਚਨ: | ਵੱਡੇ ਘਰ | ਵੱਡੇ ਘਰ | ਬੱਡੇ ਘਰ |
| | ਸੰਬੰਧ | ਇਕ ਵਚਨ: | ਵੱਡੇ ਘਰ ਦਾ | ਵੱਡੇ ਘਰੇ ਨਾ | ਬੱਡੇ ਘਰੈ ਦਾ |
| | | ਬਹੁ ਵਚਨ: | ਵੱਡਿਆਂ ਘਰਾਂ ਦਾ | ਵੱਡਿਆਂ ਘਰਾਂ ਨਾ | ਬੱਡਿਆਂ ਘਰੈਂ ਦਾ ਜਾਂ ਘਰਾਂ ਦਾ |

| | | ਪੰਜਾਬੀ | ਪੁਣਛੀ | ਡੋਗਰੀ |
|---|---|---|---|---|
| ਇਸਤਰੀ ਲਿੰਗ | ਇਕ ਵਚਨ: | ਨਿੱਕੀ ਭੈਣ | ਨਿੱਕੀ ਭੈਣ | ਨਿੱਕੀ ਭੈਣ |
| | ਬਹੁ ਵਚਨ: | ਨਿੱਕੀਆਂ ਭੈਣਾਂ | ਨਿੱਕੀਆਂ ਭੈਣਾਂ | ਨਿੱਕੀਆਂ ਭੈਣਾਂ |
| ਸੰਬੰਧ | ਇਕ ਵਚਨ: | ਨਿੱਕੀ ਭੈਣ ਦਾ | ਨਿੱਕੀ ਭੈਣੂ ਨਾ | ਨਿੱਕੀ ਭੈਣੂ ਦਾ |
| | ਬਹੁ ਵਚਨ: | ਨਿੱਕੀਆਂ ਭੈਣਾਂ ਦਾ | ਨਿੱਕੀਆਂ ਭੈਣਾਂ ਦਾ | ਨਿੱਕੀਆਂ ਭੈਣਾਂ ਦਾ ( ਭੈਣੇਂ ਦਾ ) |

ਡੋਗਰੀ ਅਤੇ ਪੰਜਾਬੀ ਵਿਚ ਸਬੰਧਕ 'ਦੀ'(ਪੁਣਛੀ ਨੀ)

26. ਸਬੰਧਤ ਵਿਸ਼ੇਸ਼ਣ ਅਤੇ ਨਾਂਵ ਦੇ ਲਿੰਗ ਅਤੇ ਵਚਨ ਅਨੁਸਾਰ ਬਦਲ ਜਾਂਦਾ ਹੈ ਅਤੇ ਵਿਸ਼ੇਸ਼ਣ ਦਾ ਰੂਪ ਵੀ ਨਾਲ ਨਾਲ ਬਦਲਦਾ ਜਾਂਦਾ ਹੈ :—

| ਪੰਜਾਬੀ | ਪੁਣਛੀ | ਡੋਗਰੀ |
|---|---|---|
| 1. ਕੁੜੀ ਦੀਆਂ, ਘੋੜੀਆਂ ਦੀਆਂ ਟੱਲੀਆਂ | ਕੁੜੀ ਨੀਆਂ, ਘੋੜੀਆਂ ਨੀਆਂ ਟੱਲੀਆਂ | ਕੁੜੀਏਂ ਦੀਆਂ, ਘੋੜੀਏਂ (ਆਂ) ਦੀਆਂ ਟੱਲੀਆਂ। |
| 2. ਮੇਰੇ ਘਰ ਦੀਆਂ ਕੰਧਾਂ | ਮੇਰੇ ਘਰੈ ਨੀਆਂ ਕੰਧਾਂ | ਮੇਰੇ ਘਰੈ ਦੀਆਂ ਕੰਧਾਂ |
| 3. ਉਹਦੇ ਕੋਰੇ ਆਦਰਸ਼ ਦੀਆਂ ਗਲਾਂ | ਉਸ ਨੇ ਕੋਰੇ ਆਦਰਸ਼ ਨੀਆਂ ਗੱਲਾਂ | ਉਹਦੇ ਕੋਰੇ ਆਦਰਸ਼ੈ ਦੀਆਂ ਗਲਾਂ |
| 4. ਉਹ ਬੜੀਆਂ ਚੰਗੀਆਂ ਕੁੜੀਆਂ ਨ | ਉਹ ਬੜੀਆਂ (ਬਹੁੰ) ਚੰਗੀਆਂ ਕੁੜੀਆਂ ਨ | ਉਹ ਬੜੀਆਂ ਚੰਗੀਆਂ (ਸ਼ੈਲ) ਕੁੜੀਆਂ ਨ |
| 5. ਸੁਹਣਿਆਂ ਕਪੜਿਆਂ 'ਚ ਸੱਜੀਆਂ ਹੋਈਆਂ ਵਹੁਟੀਆਂ | ਸੁਹਣਿਆਂ ਕਪੜਿਆਂ ਵਿਚ ਸੱਜੀਆਂ ਹੋਈਆਂ(ਨੀਆਂ) ਬਹੁਟੀਆਂ | ਸੁਹਣਿਆਂ ਕਪੜਿਆਂ (ਟੱਲਿਆਂ)'ਚ ਸਜੀਆਂ ਦੀਆਂ (ਹੋਈਆਂ)ਬਹੁਟੀਆਂ |

ਇਨ੍ਹਾਂ ਮਿਸਾਲਾਂ ਤੋਂ ਇਕ ਗਲ ਬੜੀ ਸਿੱਧ ਹੁੰਦੀ ਹੈ ਕਿ ਸਬੰਧਕ 'ਦੀਆਂ ਦੀ ਕਰਤਾ, ਲਿੰਗ ਅਤੇ ਵਚਨ ਅਨੁਸਾਰ ਤਬਦੀਲੀ ਹਰ ਵੀ ਕਿਸੇ ਭਾਸ਼ਾ ਵਿਚ (ਸਿਵਾਏ ਪੰਜਾਬੀ ਭਾਸ਼ਾ ਅਤੇ ਇਸ ਦੀਆਂ ਉਪਭਾਸ਼ਾਵਾਂ ਦੇ) ਨਹੀਂ ਮਿਲਦੀ ਅਤੇ ਇਹ ਗਲ ਪੁਣਛੀ, ਡੋਗਰੀ (ਕਾਂਗੜੀ ਸਮੇਤ) ਪੰਜਾਬੀ ਦੀ ਸਾਂਝ ਨੂੰ ਦੱਸਣ ਲਈ ਮਹੱਤਵ ਪੂਰਨ ਗਲ ਹੈ।

26. ਪੁਣਛੀ ਵਿਚ ਸਰਵਨਾਂਵੀ ਪ੍ਰਤਯ ਮਿਲਦੇ ਹਨ, ਪਰ ਡੋਗਰੀ ਵਿਚ ਨਹੀਂ ਮਿਲਦੇ। ਜਿੱਥੇ ਪੁਣਛੀ ਅਜ ਪੁਰਾਤਨ ਸੰਜੋਗਾਤਮਿਕ ਰੁਚੀਆਂ ਨੂੰ ਸੰਭਾਲੀ ਬੈਠੀ ਹੈ ਉਥੇ ਡੋਗਰੀ ਇਨ੍ਹਾਂ ਨੂੰ ਕਾਫ਼ੀ ਹਦ ਤੀਕ ਗੰਵਾ ਬੈਠੀ ਹੈ। ਡੋਗਰੀ ਵਿਚ ਪੁਣਛੀ ਵਾਲੇ ਮਾਰਸੀਸ ਆਖਸਾਂਸ ਆਖਸੋਸ; ਮਾਰਸਾਈਂ, ਮਰਿਉਸ, ਅਖਿਉਨ; ਸੰਭਾਲਸੂੰ; ਆਦਿ ਰੂਪ ਨਹੀਂ ਮਿਲਦੇ।

27. 'ਨ' ਤੇ 'ਦ' ਦਾ ਫਰਕ ਦੂਰ ਹੋ ਜਾਏ ਤਾਂ ਪੁਣਛੀ ਅਤੇ ਡੋਗਰੀ ਵਿਚ ਬਹੁਤ ਘਟ ਅੰਤਰ ਰਹਿ ਜਾਂਦੇ ਹਨ। ਜਿਵੇਂ 'ਉਸ ਨਾ', 'ਉਸਦਾ' ਵਿਚ 'ਨਾ' ਅਤੇ 'ਦਾ' ਹੀ ਦਸਦੇ ਹਨ ਕਿ ਇਹ ਪੁਣਛੀ ਹੈ ਅਤੇ ਦੂਜੀ ਡੋਗਰੀ ਜਾਂ ਪੰਜਾਬੀ ।

3

**ਸ਼ਬਦ ਨਿਰਮਾਣ :** ਡੋਗਰੀ, ਪੰਜਾਬੀ ਅਤੇ ਪੁਣਛੀ ਵਿਚ ਸ਼ਬਦ ਨਿਰਮਾਣ ਦੇ ਢੰਗ ਸਾਂਝੇ ਹਨ । ਆਪਣਾ ਸ਼ਬਦ ਭੰਡਾਰ ਇਨ੍ਹਾਂ ਤਿੰਨਾਂ ਨੂੰ ਅਰਬੀ, ਫਾਰਸੀ ਅਤੇ ਸੰਸਕ੍ਰਿਤ ਤੋਂ ਲੈਣਾ ਪੈਂਦਾ ਹੈ ਅਤੇ ਜੇ ਕਿਧਰੇ ਤਤਭਵ ਰੂਪ ਵੀ ਘੜਨੇ ਪੈਣ ਤਾਂ ਤਿੰਨੋਂ ਹੀ ਇਨ੍ਹਾਂ ਰੂਪਾਂ ਨੂੰ ਸਾਂਝੇ ਤਰੀਕੇ ਨਾਲ ਢਾਲਦੀਆਂ ਹਨ । ਇਹ ਗੱਲ ਅੱਗੇ ਦਿੱਤੀਆਂ ਜਾ ਰਹਿਆਂ ਮਿਸਾਲਾਂ ਤੋਂ ਸਿੱਧ ਹੋ ਜਾਂਦੀ ਹੈ ।

(ੳ) ਸੰਸਕ੍ਰਿਤ ਦੀਆਂ ਸੰਜੁਗਤ ਵਿਅੰਜਨ ਧ੍ਵਨੀਆਂ ਤੋਂ ਪਹਿਲਾਂ ਦਾ ਹ੍ਰਸ੍ਵ ਸ੍ਵਰ ਡੋਗਰੀ ਪੰਜਾਬੀ ਅਤੇ ਪੁਣਛੀ ਆਦਿ ਵਿਚ ਕਾਇਮ ਰਹਿੰਦਾ ਹੈ. ਪਰ ਹਿੰਦੀ ਵਿਚ ਦੀਰਘ ਹੋਕੇ ਸੰਜੁਗਤ ਦੀ ਥਾਂ ਇਕਹਿਰੀ ਵਿਅੰਜਨ ਧ੍ਵਨੀ ਰਹਿ ਜਾਂਦੀ ਹੈ। ਪੰਜਾਬੀ, ਪੁਣਛੀ ਅਤੇ ਡੋਗਰੀ ਵਿਚ ਇਹ ਧ੍ਵਨੀ ਦੂਹਰੀ ਹੋ ਜਾਂਦੀ ਹੈ ਜਿਸ ਨੂੰ ਪ੍ਰਗਟ ਕਰਨ ਲਈ ਗੁਰਮੁਖੀ ਲਿਪੀ ਵਿੱਚ ਅੱਧਕ (ੱ) ਜਾਂ ਟਿੱਪੀ ਦੀ ਵਰਤੋਂ ਕੀਤੀ ਜਾਂਦੀ ਹੈ :—

| ਸੰਸਕ੍ਰਿਤ | ਪੰਜਾਬੀ, ਪੁਣਛੀ, ਡੋਗਰੀ | ਹਿੰਦੀ |
|---|---|---|
| ਅਗਨਿ | ਅੱਗ | ਆਗ |
| ਹਸਤ੍ | ਹੱਥ | ਹਾਥ |
| ਚ੍ਰਮ | ਚੰਮ | ਚਾਮ |
| ਅਰਧ੍ | ਅਧ | ਆਧਾ |
| ਸਪ੍ਤ੍ | ਸੱਤ | ਸਾਤ |
| ਪਵਚ੍ | ਪੰਜ | ਪਾਂਚ |
| ਅਪਸ਼ਿ | ਅੱਖ | ਆਂਖ |
| ਦੁਗਧ੍ | ਦੁੱਧ | ਦੂਧ |
| ਭਤ | ਭੱਤ | ਭਾਤ |
| ਦਤ | ਦੰਦ | ਦਾਂਤ |
| ਕ੍ਰਮ | ਕੰਮ | ਕਾਮ |
| ਰਿਕਸ਼੍ | ਰਿੱਛ | ਰੀਛ |
| ਸਤ੍ਯ | ਸੱਚ | ਸਾਂਚ |

(ਅ) ਡੋਗਰੀ, ਪੁਣਛੀ ਅਤੇ ਪੰਜਾਬੀ ਵਿੱਚ (ਹੋਰਨਾਂ ਉਪਭਾਸ਼ਾਵਾਂ ਵਾਂਗੀ) ਸੰਸਕ੍ਰਿਤ ਦੇ 'ਸ਼' ਅਤੇ 'ਸ' ਦੀ ਥਾਂ 'ਹ' ਹੋ ਜਾਂਦਾ ਹੈ ਪਰ ਹਿੰਦੀ ਵਿੱਚ 'ਸ਼' ਅਤੇ 'ਸ' ਹੀ ਕਾਇਮ ਰਹਿੰਦਾ ਹੈ ।

| ਪੰਜਾਬੀ, ਪੁਣਛੀ ਅਤੇ ਡੋਗਰੀ | ਹਿੰਦੀ |
|---|---|
| ਸਾਹ | ਸਾਂਸ |
| ਘਾ | ਘਾਸ |
| ਵੀਹ (ਬੀਹ) | ਬੀਸ |
| ਤ੍ਰੀਹ (ਤੀਹ) | ਤੀਸ |
| ਪੰਜਾਹ | ਪਚਾਸ |
| ਕ੍ਰੋਹ (ਕੋਹ) | ਕੋਸ |
| ਪੋਹ | ਪੌਸ਼ |
| ਮੋਹਲ | ਮੂਸਲ |
| ਕੋਹੜ | ਕਸ਼ਠ |
| ਕਪਾਹ | ਕਪਾਸ |
| ਸਹੁਰਾ | ਸੁਸ਼ੁਰ, ਸਸੁਰ |
| ਵਿਸਾਹ (ਵਸਾਹ) | ਵਿਸ਼ਵਾਸ਼ |

(ੲ) ਸੰਸਕ੍ਰਿਤ ਦੇ 'ਕਸ਼ਾਂ' ਦੀ ਥਾਂ ਪੰਜਾਬੀ, ਡੋਗਰੀ ਅਤੇ ਪੁਣਛੀ ਵਿੱਚ 'ਖ' ਹੋ ਜਾਂਦਾ ਹੈ ਅਤੇ 'ਕਸ਼ਾ' ਦੀਰਘ ਸੁਰ-ਅੰਤ ਹੋਵੇ ਤਾਂ 'ਖਿਆ' ਹੋ ਜਾਂਦਾ ਹੈ । ਇਹ 'ਕਸ਼ਾਂ' ਕਿਧਰੇ ਕਿਧਰੇ 'ਛ' ਵਿੱਚ ਵੀ ਬਦਲ ਜਾਂਦਾ ਹੈ ;—

| ਸੰਸਕ੍ਰਿਤ | ਡੋਗਰੀ, ਪੁਣਛੀ, ਪੰਜਾਬੀ |
|---|---|
| ਰਕਸ਼ਾ | ਰਖਿਆ, ਰਾਖੀ |
| ਸਿਕਸ਼ਾ | ਸਿਖਿਆ, (ਸਿੱਖ-ਡੋਗਰੀ) |
| ਭਿਕਸ਼ਾ | ਭਿਖਿਆ (ਭਿੱਖ-ਡੋਗਰੀ) |
| ਲਕਸ਼ਮਣ | ਲਛਮਣ, ਲਖਮਣ |
| ਲਕਸ਼ਮੀ | ਲੱਛਮੀ, ਲੱਖਮੀ |
| ਅਕਸ਼ਰ | ਅੱਖਰ |
| ਅ ਕਸ਼ਿ | ਅੱਖ, ਅਖੀ |

(ਸ) ਡੋਗਰੀ, ਪੁਣਛੀ ਅਤੇ ਪੰਜਾਬੀ ਤਿੰਨਾਂ ਵਿੱਚ ਹੀ ਸੰਸਕ੍ਰਿਤ ਦੇ ਉਨ੍ਹਾਂ ਸ਼ਬਦਾਂ ਵਿੱਚੋਂ 'ਕੇ' ਦਾ ਲੋਪ ਹ ਜਾਂਦਾ ਹੈ ਜਿਨ੍ਹਾਂ ਵਿੱਚ 'ਕ' ਦੀਰਘ ਸੁਰ-ਯੁਕਤ ਹੋਵੇ ਜਿਵੇਂ—

| ਸੰਸਕ੍ਰਿਤ | ਪ੍ਰਾਕ੍ਰਿਤ | ਡੋਗਰੀ, ਪੁਣਛੀ, ਪੰਜਾਬੀ |
|---|---|---|
| ਭਿਕਸ਼ਾਕਾਰੀ | ਭਿਖਾਆਰੀ | ਭਿਖਾਰੀ (ਪੁ: ਡੋ: ਭਖਾਰੀ) |
| ਲੇਖਕਾਰੀ | ਲੇਖਆਰੀ | ਲਖਾਰੀ |
| ਲੋਹਕਾਰ | ਲੋਹਆਰ | ਲੋਹਾਰ, ਲੁਹਾਰ |
| ਚਰਮਕਾਰ | ਚਮਾਰ | ਚਮਾਰ, ਚਮਿਆਰ, (ਚਮੈਰ-ਡੋਗਰੀ) |
| ਸਵਰਣਕਾਰ | ਸੁਣਆਰ | ਸੁਨਾਰ (ਸਨਿਆਰਾ-ਪੁ:) |
| ਕੁੰਭਕਾਰ | ਕੁਮਾਆਰ | ਕੁਮ੍ਹਾਰ, ਘੁਮਾਰ, ਘੁਮਿਆਰ |
| ਸ਼ੀਤਕਾਲ | ਸੀਅਆਲ | ਸੇਆਲ (ਸਿਆਲ) (ਪੁਣਛੀ-ਸੀਤ, ਸੀਂ) |

(ਹ) ਡੋਗਰੀ, ਪੁਣਛੀ ਅਤੇ ਪੰਜਾਬੀ ਤਿੰਨਾਂ ਵਿੱਚ ਹੀ ਸੰਸਕ੍ਰਿਤ ਦੇ ਬਹੁਤ ਸਾਰਿਆਂ ਸ਼ਬਦਾਂ ਵਿੱਚ ਪ੍ਰਾਕ੍ਰਿਤਾਂ ਦੀ ਸਟੇਜ ਤੋਂ ਹੀ 'ਪ' ਦੀ ਥਾਂ 'ਵ' ਜਾਂ 'ਅ' ਹੋਣ ਲਗ ਪਿਆ ਜਾਪਦਾ ਹੈ:—

| ਸੰਸਕ੍ਰਿਤ | ਪ੍ਰਾਕ੍ਰਿਤ | ਪੁਣਛੀ, ਡੋਗਰੀ, ਪੰਜਾਬੀ |
|---|---|---|
| ਦੀਪਕ | ਦੀਵਅ | ਦੀਵਾ, ਦੀਆ |
| ਦੀਪਾਵਲੀ | ਦੀਵਾਵਲੀ | ਦੀਵਾਲੀ, ਦਿਆਲੀ (ਡੋਗਰੀ) |
| ਕੋਟਪਾਲ | ਕੋਟਵਾਲ | ਕੁਤਵਾਲ, ਕੁਤੁਆਲ (ਡੋ: ਪੁ:) |
| ਵਿਪਾਸਾ | ਵਿਆਸ | ਬਿਆਸਾ |

(vi) ਸੰਸਕ੍ਰਿਤ ਦੇ ਖ, ਘ, ਠ, ਥ, ਧ, ਮ, ਆਦਿ ਮਹਾਂ-ਪ੍ਰਾਣ ਵਿਅੰਜਨ ਪੰਜਾਬੀ, ਡੋਗਰੀ ਤੇ ਪੁਣਛੀ ਵਿੱਚ 'ਹ' ਹੋ ਜਾਂਦੇ ਹਨ:—

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ, ਡੋਗਰੀ ਤੇ ਪੁਣਛੀ |
|---|---|---|
| ਮੁਖ | ਮੂਹ | ਮੂੰਹ |
| ਸਖੀ | ਸਹੀ | ਸ੍ਹੇਲੀ (ਸ੍ਹੇਲੜੀ) |

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ, ਪੁਣਛੀ, ਡੋਗਰੀ |
| --- | --- | --- |
| ਨਖ | ਨਹ | ਨੂੰਹ, ਨਹੂੰ |
| ਕਥਸ | ਕਹੇਹਿ | ਕਹੀਂ (=ਆਖੀਂ) |
| ਕਠਾਰ | ਕਹਾਰ | ਕੁਹਾੜੀ, ਕਵ੍ਹਾੜੀ |
| ਗੂਥ | ਗੂਥ | ਗੂੰਹ |
| ਦਧਿ | ਦਹਿ | ਦਹੀਂ |
| ਅਧੁਨਾ | ਹੁਣਾ | ਹੁਣ (ਹੂਣ-ਡੋਗਰੀ) |
| ਸੋਭਨ | ਮੋਹਨ | ਸੋਹਣਾ |
| ਵਰਸ਼ | ਵਰ੍ਹਾ | ਵਰ੍ਹਾ (ਬਰ੍ਹਾ-ਡੋਗਰੀ) |
| ਤ੍ਰਿੰਸ਼ | ਤ੍ਰੀਹ | ਤ੍ਰੀਹ (ਤੀਹ-ਪੰ:) |

(vii) ਸੰਸਕ੍ਰਿਤ ਦਾ 'ਯ' ਕਈ ਥਾਵਾਂ ਤੇ ਡੋਗਰੀ, ਪੁਣਛੀ ਅਤੇ ਪੰਜਾਬੀ ਵਿੱਚ 'ਜ' ਬਣ ਜਾਂਦਾ ਹੈ ਅਤੇ ਅੰਤਲਾ 'ਯ' ਜਾਂ '।' ਹੋ ਜਾਂਦਾ ਹੈ। ਜਿਵੇਂ:—

| ਸੰਸਕ੍ਰਿਤ | ਪਜਾਬੀ, ਡੋਗਰੀ ਤੇ ਪੁਣਛੀ |
| --- | --- |
| ਯਦਿ | ਜੇ |
| ਯੋਗਯ | ਜੋਗਾ |
| ਯਸ਼ਯ | ਜੱਸ |
| ਯੋਗੀ | ਜੋਗੀ |
| ਯਮਦੂਤ | ਜਮਦੂਤ |
| ਯਤ੍ਰ | ਜਿਥੇ (ਜਿਥੈ) |
| ਯਥਾ | ਜਿਹਾ (ਜਨੇਹਾ—ਡੋ:) |

(viii) ਸੰਸਕ੍ਰਿਤ ਦੇ ਅਘੋਸ਼ ਵਰਣ ਪੰਜਾਬੀ ਤੇ ਪੁਣਛੀ-ਡੋਗਰੀ ਵਿੱਚ ਆਕੇ ਆਪਣੇ ਅਨੁਰੂਪ ਸਘੋਸ਼ (ਕ, ਗ, ਤ, ਦ, ਆਦਿ) ਵਿੱਚ ਬਦਲ ਜਾਂਦੇ ਹਨ:—

| ਵਰਣ | ਸੰਸਕ੍ਰਿਤ | ਪੰਜਾਬੀ ਡੋਗਰੀ ਤੇ ਪੁਣਛੀ |
| --- | --- | --- |
| 1. ਕ = ਗ | ਸ਼ੋਕ | ਸੋਗ |
| | ਮਕਰ | ਮਗਰ (ਮੱਛ) |
| | ਸ਼ਾਕ | ਸਾਗ |

| | | |
|---|---|---|
| 2. ਖ=ਘ | ਸਖ | ਸਘ, ਸਘੀ, ਸੰਘਾ (ਪੁਣਛੀ ਮੀਰਪੁਰੀ) |
| | ਪੰਖ | ਖੰਭ, ਫੰਘ (ਡੋ:) |
| 3. ਚ=ਜ | ਪੰਚ | ਪੰਜ |
| | ਮੰਚਕ | ਮੰਜੀ |
| | ਕੁਚਕ | ਕੁੰਜੀ |
| 4. ਟ=ਡ, ੜ | ਕੰਟਕ | ਕੰਡਾ |
| | ਘੱਟਕ | ਘੜਾ |
| 5. ਠ=ਢ, ਹ, | ਕੁਸ਼ਠ | ਕੋਹੜ |

(ਇਥੇ 'ੜ' ਦੀ ਬਦਲੀ ਬਾਦ ਦਾ ਪਰਿਵਰਤਨ ਜਾਪਦਾ ਹੈ ।)

| | | |
|---|---|---|
| 6. ਤ=ਦ | ਦੰਤ | ਦੰਦ |
| | ਅੰਤ੍ਰ | ਅਦਰ |
| 7. ਥ=ਧ | ਮੰਥਨੀ | ਮਧਾਣੀ |
| 8. ਪ=ਬ(ਮ) | ਚੰਪਾ | ਚੰਬਾ (ਚੰਮੇਲੀ) |
| | ਕੰਪਤਿ | ਕੰਬਦਾ (ਕੰਬਨਾ—ਪੁਣਛੀ) |

(ix) ਪੁਣਛੀ ਡੋਗਰੀ ਅਤੇ ਪੱਛਮੀ ਪੰਜਾਬੀ ਦੀਆਂ ਉਪਭਾਸ਼ਾਵਾਂ ਵਿੱਚ ਸੰਸਕ੍ਰਿਤ ਦਿਆਂ ਬਹੁਤ ਸਾਰਿਆਂ ਸ਼ਬਦਾਂ ਦਾ 'ਰ' ਉਸੇ ਤਰ੍ਹਾਂ ਕਾਇਮ ਰਹਿੰਦਾ ਹੈ, ਜਿਹੜਾ ਸਿੱਧਾ ਵੇਦਕ ਭਾਸ਼ਾ ਸੰਸਕ੍ਰਿਤ ਅਤੇ ਪ੍ਰਾਕ੍ਰਿਤਾਂ ਦੀ ਪੱਧਰ ਤੋਂ ਜਿਉਂ ਦਾ ਤਿਉਂ ਚਲਿਆ ਆਉਂਦਾ ਹੈ । ਪੂਰਬੀ ਪੰਜਾਬੀ, ਇਨ੍ਹਾਂ ਨੂੰ ਗੰਵਾ ਬੈਠੀ ਹੈ, ਸ਼ਾਇਦ ਹਿੰਦੀ-ਉਰਦੂ ਦੇ ਪ੍ਰਭਾਵ ਕਰਕੇ। ਪਰ ਡੋਗਰੀ, ਪੁਣਛੀ ਅਤੇ ਪੁਠੋਹਾਰੀ, ਮੀਰਪੁਰੀ ਆਦਿ ਵਿੱਚ ਉਸੇ ਤਰ੍ਹਾਂ ਮੌਜੂਦ ਹੈ:—

| ਸੰਸਕ੍ਰਿਤ | ਡੋਗਰੀ, ਪੁਠੋਹਾਰੀ, ਪੁਣਛੀ | ਪੰਜਾਬੀ | ਹਿੰਦੀ |
|---|---|---|---|
| ਸੂਤ੍ਰ | ਸੂਤਰ | ਸੂਤ | ਸੂਤ |
| ਨਿੰਦ੍ਰਾ | ਨੀਂਦਰ | ਨੀਂਦ | ਨੀਂਦ |
| ਤਾਮ੍ਰ | ਤ੍ਰਾਮਾ (ਪੁ: ਤ੍ਰਾਂਬਾ) | ਤਾਂਬਾ | ਤਾਮ੍ਰ |
| ਖਸ਼ੇਤ੍ਰ | ਖੇਤਰ | ਖੇਤ | ਖੇਤ |
| ਪਤ੍ਰ | ਪਤਰ | ਪੱਤਾ, ਪੱਤਰ | ਪਾਤ, ਪੱਤਾ |
| ਗ੍ਰਾਮ | ਗ੍ਰਾਂ | ਗਰਾਂ | ਗਾਂਵ, ਗਾਂਮ |
| ਤ੍ਰਿਕਸ਼ | ਤ੍ਰਿਖਾ | ਤਿੱਖਾ | ਤੀਖਾ, ਤੇਜ਼ |
| ਤ੍ਰਿਸ਼ਣਾ | ਤ੍ਰੇਹ | ਤ੍ਰੇਂਹ (ਤੇਹ) | ਪਿਆਸ, ਤ੍ਰਿਸ਼ਨਾ |

(x) ਹੇਠ ਲਿਖੇ ਸ਼ਬਦਾਂ ਵਿਚ ਲਹਿੰਦੀ ਵਾਂਙ ਪੰਜਾਬੀ ਪੁਣਛੀ ਅਤੇ ਡੋਗਰੀ ਵਿਚ 'ਡ' ਬੋਲਿਆ ਜਾਂਦਾ ਹੈ, ਪਰ ਹਿੰਦੀ ਵਿੱਚ 'ੜ' ਹੋ ਗਿਆ ਹੈ:—

| ਡੋਗਰੀ, ਪੁਣਛੀ, ਪੰਜਾਬੀ | ਹਿੰਦੀ |
|---|---|
| ਡੇਡ | ਡੇੜ੍ਹ |
| ਢਾਈ | ਅੜ੍ਹਾਈ |
| ਸਾਢੇ | ਸਾੜ੍ਹੇ |

(xi) ਹੇਠਾਂ ਅਸੀਂ ਕੁੱਝ ਕੁ ਅਰਬੀ ਫਾਰਸੀ ਸ਼ਬਦਾਂ ਦੀ ਸੂਚੀ ਦੇਂਦੇ ਹਾਂ ਜਿਨ੍ਹਾਂ ਦੇ ਤਦਭਵ ਜਾਂ ਤਤਸਮ ਰੂਪ ਹੂ-ਬ-ਹੂ ਪੰਜਾਬੀ, ਡੋਗਰੀ ਤੇ ਪੁਣਛੀ ਵਿੱਚ ਸਾਂਝੇ ਹਨ। ਇਨ੍ਹਾਂ ਸ਼ਬਦਾਂ ਦੀ ਚੋਣ, 'ਪੰਜਾਬੀ ਭਾਸ਼ਾ ਦਾ ਵਿਕਾਸ' ਕ੍ਰਿਤ—ਪ੍ਰੋ: ਦੁਨੀ ਚੰਦ ਅਤੇ "ਪੰਜਾਬੀ ਉਪਰ ਅਰਬੀ-ਫ਼ਾਰਸੀ ਦਾ ਪ੍ਰਭਾਵ" ਪ੍ਰੋ. ਸੀਤਾ ਰਾਮ ਬਾਹਰੀ ਦੇ ਲੇਖ, ਚੋਂ ਕੀਤੀ ਗਈ ਹੈ)।

ਕੂਜ਼ਾ—ਕੁੱਜਾ; ਫੁਜ਼ੂਲ—ਫਜ਼ੂਲ; ਮੀਰਾਸੀ—ਮਰਾਸੀ; ਅੱਰਹ—ਆਰਾ; ਪਾਸਗ—ਪ੍ਰਸੰਗ (ਪੰ: ਪਾਸਕੂ); ਤਾਰੀਖ—ਤਰੀਕ; ਤਅਵੀਜ਼—ਤਵੀਤ; ਸੇਬ—ਸਿਊ, ਸੇਊ; ਦਾਇਰਹ—ਦੈਰਾ; ਫਾਯਦਹ—ਫੈਦਾ; ਮਜ਼ਦੂਰ—ਮਜੂਰ; ਤਨੂਰ—ਤੰਦੂਰ; ਜ਼ੰਬੂਰ—ਜਮੂਰ; ਮਸਜਿਦ ਮਸੀਤ, ਸਮਜਦ; ਕਾਦੀ—ਕਾਜੀ; ਨੁਸਖਤ—ਨੁਸਖਾ, ਨੁਸ਼ਕਾ; ਬਖਸ਼ਿਸ਼—ਬਖ਼ਸ਼ੀਸ਼; ਪਹਿਲਵਾਨ—ਭਲਵਾਨ; ਸੁਤਸ਼ਨ—ਸੁਥਣ; ਮਅਸੂਮ—ਮਸੂਮ; ਤਾਲਾਬ—ਤਲਾ; ਪਰਦਾ—ਪੜਦਾ; ਰਕਾਬੀ—ਰਕੇਬੀ; ਕਫਨ—ਖਫਣ; ਨੱਕਾਰਾ—ਨਗਾਰਾ।

ਅਸੀਂ ਹੁਣ ਕੁਝ ਕੁ ਵਿਆਕਰਣ ਰੂਪਾਂ ਨੂੰ ਲਵਾਂਗੇ ਜਿਨ੍ਹਾਂ ਤੋਂ ਤਿੰਨਾਂ ਵਿੱਚ ਸਾਂਝ ਦਾ ਅੰਦਾਜ਼ਾ ਲੱਗ ਸਕੇਗਾ। ਇਹ ਰੂਪ ਤਿੰਨਾਂ ਬੋਲੀਆਂ ਵਿਚ ਹੀ ਵਰਤੇ ਜਾਂਦੇ ਹਨ ਇਸ ਲਈ ਵੱਖ ਵੱਖ ਖਾਨੇ ਬਣਾ ਕੇ ਨਹੀਂ ਦੱਸੇ ਗਏ।

ਨਾਂਵ

ਕੁੱਕੜ, ਅੱਖ, ਬਹਿੜਾ, ਗੋਹਾ, ਵਰ੍ਹਾ, ਭੰਡ, ਨੂੰਹ, ਗੁਆਂਢਣ, ਨਨਾਣ, ਮੁੰਗੀ, ਨੱਕ, ਹਾਸਾ, ਲਹੁੜਾ,? (ਪੰਜਾਬੀ ਲੜਕਾ ਜਾਂ ਮੁੰਡਾ) ਮੁੰਡਾ, ਕਣਕ, ਡੰਗਰਪੁਣਾ, ਰੰਡੇਪਾ, ਬੁਢੇਪਾ, ਸਿਆਣਪ, ਮਨੁਖ, ਰੁਖ, ਸਹੁਰਾ, ਖੱਬਲ, ਦੰਦ, ਜੀਭ, ਧੀ, ਪੁੱਤਰ, ਪਿਉ, ਜਨਾਨੀ, ਅੱਗ, ਖੋਤਾ, ਖੋਤੀ, ਗੋੜਾ, ਗਿੱਟਾ, ਹੱਥ, ਮੱਥਾ, ਆਦਿ।

ਵਿਸ਼ੇਸ਼ਣ ਅਤੇ ਕ੍ਰਿਆ ਵਿਸ਼ੇਸ਼ਣ

ਔਖੀ (ਓਖੀ—ਪੁ:); ਚੰਗਾ (ਸ਼ੈਲ—ਤੋ:) ਮੰਦਾ, ਡਰੂ, ਝਗੜਾ, ਲਿੱਸਾ, ਨਿੱਕਾ, ਨਿਕੀਆਂ, ਥੱਡੀਆਂ, ਬੱਡੀਆਂ, ਬਗਦਾ ਪਾਣੀ, (ਬਗਨਾ ਪਾਣੀ—ਪੁ:) ਹੰਡਣਸਾਰ ਕਪੜਾ, ਸਿਆਣੀ, ਸਿਆਣੀਆਂ,

ਸਿਆਣੇ, ਪਹਿਲੀ, ਪਹਿਲੀਆਂ, ਦੂਆ, ਤ੍ਰੀਆ, ਪੰਜਮਾ, ਪੰਝੀ, ਸੈਂਤੀ (ਸਤੱਤਰੀ), ਐਤਕੀ, ਕਦੇ ਕਦੇ (ਕਦੈ ਕਦੈ ਪੁ: ਡੋ:) , ਸੱਜਾ, ਖੱਬਾ, ਜਦੋਂ, (ਜਦੂੰ) ਕਦੋਂ, (ਕਦੂੰ—ਪੁ: ਡੋ:); ਨੇੜੇ (ਨੇੜੈ); ਜਿਥੈ (ਜਿਥੇ); ਉਥੈ (ਉਥੇ); ਹੁਣ, ਅੱਜ, ਪਹਿਲੇ, ਭਲਕੇ, ਮੁੱਸਾ, ਕਦੇ ਕਦਾਈਂ, ਕੋਲ, ਉਪਰ, ਆਲੈ ਦੁਆਲੈ (ਆਲੇ ਦੁਆਲੇ); ਹੱਸਦੇ ਹੱਸਦੇ (ਹਸਨੇ ਹਸਨੇ—ਪੁ:) ।

**ਕ੍ਰਿਆ ਅਤੇ ਉਸ ਦੇ ਰੂਪ**

ਕੱਢ, ਦੱਸ, ਲਾਹ, ਕੱਜ, ਬਟਾ, ਬੰਡ, ਲਭਣਾ, ਨੱਸਣਾ, ਨੱਸਿਆ, ਨੱਸੀਆ, ਸੌਂਦੀ (ਸੈਨੀਆਂ —ਪੁ:), ਬਹੁ (ਬਹੁ—ਬੈਠ), ਖਿਸਕਣਾ, ਖਲੋਣਾ, ਪਿਟਣਾ, ਖਿਚਿਆ, ਪਗੜਿਆ, ਕੱਢਿਆ, ਉਠਿਆ, ਪੁੱਛਿਆ, ਵੰਡਣਾ, ਦਿੱਤੀ, ਦਿੱਤੇ, ਦਿੱਤੀਆਂ, ਫਿਰਦਿਆਂ, (ਫਿਰਨਿਆਂ—ਪੁ:) ਸੁਤਾ ਸੁਤੀਆਂ ਕੱਜਿਆ, ਆਖਿਆ, ਸੋਚਿਆ, ਰੋਇਆ, ਨ੍ਹਾਤਾ, ਕੀਤਾ, ਪਰੋਤਾ, ਭਰਿਆ, ਨੱਸੀਆਂ, ਉਠੀਆਂ ਆਦਿ ।

**ਲਿੰਗ ਅਤੇ ਵਚਨ**

ਪੁਣਛੀ, ਪੰਜਾਬੀ ਅਤੇ ਡੋਗਰੀ ਵਿਚ ਲਿੰਗ ਬਦਲੀ ਅਤੇ ਇਕ ਵਚਨ ਤੋਂ ਬਹੁਵਚਨ ਆਦਿ ਬਣਾਉਣ ਦੇ ਨੇਮਾ ਵਲ ਨਾ ਜਾਂਦੇ ਹੋਏ ਅਸੀਂ ਹੇਠਾਂ ਕੁੱਝ ਕੁ ਨਮੂਨੇ ਦਿੰਦੇ ਹਾਂ ਜਿਨ੍ਹਾਂ ਤੋਂ ਇਨ੍ਹਾਂ ਵਿਰਲੀ ਸਾਂਝ ਨਿਖਰ ਸਕੇਗੀ:—

| ਪੰਜਾਬੀ | | ਡੋਗਰੀ | | ਪੁਣਛੀ | |
|---|---|---|---|---|---|
| **ਪੁਲਿੰਗ** | **ਇਸਤਰੀ ਲਿੰਗ** | **ਪੁਲਿੰਗ** | **ਇਸਤਰੀ ਲਿੰਗ** | **ਪੁਲਿੰਗ** | **ਇਸਤਰੀ ਲਿੰਗ** |
| ਭਣੇਆ ਭਣੇਵਾਂ | ਭਣੇਈ | ਭਣੇਆ | ਭਣੇਈ | ਭਣੇਆ | ਭਣੇਈ |
| ਝੀਰ | ਝੀਰੀ | ਝੀਰ | ਝੀਰੀ | ਝੀਰ | ਝੀਰੀ |
| ਭੰਗੀ | ਭੰਗਣ | ਭੰਗੀ | ਭੰਗਣ | ਭੰਗੀ | ਭੰਗਣ |
| ਦੇਰ | ਦਰਾਣੀ | ਦੇਰ | ਦਰਾਣੀ | ਦੇਰ | ਦਰਾਣੀ |
| ਸਹੁਰਾ | ਸੱਸ | ਸਹੁਰਾ | ਸੱਸ | ਸਹੁਰਾ | ਸੱਸ |
| ਨਿੱਕਾ | ਨਿੱਕੀ | ਨਿੱਕਾ | ਨਿੱਕੀ | ਨਿੱਕਾ | ਨਿੱਕੀ |
| ਖਸਮ | ਤ੍ਰੀਮਤ | ਖਸਮ | ਤ੍ਰੀਮਤ | ਖਸਮ | ਤ੍ਰੀਮਤ |
| ਸਾਹਣ | ਗਊ (ਗਾਂ) | ਸਾਹਣ | ਗੌ | ਸਾਹਣ | ਗਊ, ਗਾਂ |
| ਸੰਢਾ | ਮੈਂਹ | ਸੰਢਾ | ਮੈਂਹ | ਸਢਾ | ਮੱਝ |
| ਤੇਲੀ | ਤੇਲਣ | ਤੇਲੀ | ਤੇਲਣ | ਤੇਲੀ | ਤੇਲਣ |
| ਪੁੱਤਰ | ਨੂੰਹ | ਪੁਤਰ | ਨੋਂਹ | ਪੱਤਰ | ਨੂੰਹ |
| ਜਵਾਏ | ਧੀ | ਜਵਾਈ | ਧੀ | ਜਵਾਈ | ਧੀ |

| | | | | | |
|---|---|---|---|---|---|
| ਭਣਜਾ | ਭੈਣ | ਭਣੂਜਾ | ਭੈਣ | ਭਨੀਆ | ਭੈਣ |
| ਜੇਠ | ਜਠਾਨੀ | ਜੇਠ | ਜਠਾਣ | ਜੇਠ | ਜਠਾਣੀ |
| ਤਾਇਆ | ਤਾਈ | ਤਾਇਆ | ਤਾਈ, | ਤਾਇਆ | ਤਾਈ |
| ਕਚਨ | | (ਤਾਤੋ) | ਤਾਈ | | |

| ਇਕ ਵਚਨ | ਬਹੁ ਵਚਨ | ਇਕ ਵਚਨ | ਬਹੁ ਵਚਨ | ਇਕ ਵਚਨ | ਬਹੁ ਵਚਨ |
|---|---|---|---|---|---|
| ਟੱਲੀ | ਟੱਲੀਆਂ | ਟੱਲੀ | ਟੱਲੀਆਂ | ਟੱਲੀ | ਟੱਲੀਆਂ |
| ਧੀ | ਧੀਆਂ | ਧੀ | ਧੀਆਂ | ਧੀ | ਧੀਆਂ |
| ਕੁੜੀ | ਕੁੜੀਆਂ | ਕੁੜੀ | ਕੁੜੀਆਂ | ਕੁੜੀ | ਕੁੜੀਆਂ |
| ਭੈਣ | ਭੈਣਾਂ | ਭੈਣ | ਭੈਣਾਂ | ਭੈਨ | ਭੈਨਾਂ |
| ਮਾਸੜ | ਮਾਸੜੇ | ਮਾਸੜ | ਮਾਸੜੇ | ਮਾਸੜ | ਮਾਸੜੇ |
| ਤਲੀ | ਤਲੀਆਂ | ਤਲੀ | ਤਲੀਆਂ | ਤਲੀ | ਤਲੀਆਂ |
| ਕਿਤਾਬ | ਕਿਤਾਬਾਂ | ਕਤਾਬ | ਕਤਾਬਾਂ | ਕਤਾਬ | ਕਤਾਬਾਂ |
| ਸਹੇਲੀ | ਸਹੇਲੀਆਂ | ਸਹੇਲੀ | ਸਹੇਲੀਆਂ | ਸਹੇਲੀ | ਸਹੇਲੀਆਂ |
| ਮੜ੍ਹੀ | ਮੜ੍ਹੀਆਂ | ਮੜ੍ਹੀ | ਮੜ੍ਹੀਆਂ | ਮੜ੍ਹੀ | ਮੜ੍ਹੀਆਂ |
| ਗੁੱਡਾ | ਗੁੱਡੇ | ਗੁੱਡਾ | ਗੁੱਡੇ | ਗੁੱਡਾ | ਗੁੱਡੇ |
| ਰਾਜਾ | ਰਾਜੇ | ਰਾਜਾ | ਰਾਜੇ | ਰਾਜਾ | ਰਾਜੇ |
| ਸਲਵਾਰ | ਸਲਵਾਰਾਂ | ਸਲਵਾਰ | ਸਲਵਾਰਾਂ | ਸਲਵਾਰ | ਸਲਵਾਰਾਂ |
| ਪੱਗੜੀ | ਪਗੜੀਆਂ | ਪੱਗ | ਪੱਗਾਂ | ਪੱਗ | ਪੱਗਾਂ |
| ਧੋਤੀ | ਧੋਤੀਆਂ | ਧੋਤੀ | ਧੋਤੀਆਂ | ਧੋਤੀ | ਧੋਤੀਆਂ |
| ਬਨੈਨ | ਬਨੈਨਾਂ | ਬਨੈਨ | ਬਨੈਨਾਂ | ਬਨੈਨ | ਬਨੈਨਾਂ |
| ਜਰਾਬ | ਜਰਾਬਾਂ | ਜ਼ਰਾਬ | ਜ਼ੁਰਾਬਾਂ | ਜਰਾਬ | ਜਰਾਬਾਂ |

ਪੁਣਛੀ, ਡੋਗਰੀ ਅਤੇ ਪੰਜਾਬੀ ਵਿਚ ਕਾਰਕਾਂ ਅਨੁਸਾਰ ਨਾਵਾਂ ਦੇ ਰੂਪ ਬਦਲਦੇ ਹਨ।

ਕਰਕਾ ਅਨੁਸਾਰ

| ਪੰਜਾਬੀ : ਪੁਲਿੰਗ | | | ਪੁਣਛੀ |
|---|---|---|---|
| ਕਾਰਕ | ਇਕ ਵਚਨ | ਬਹੁ ਵਚਨ | ਇਕ ਵਚਨ |
| ਕਰਤਾ | ਘੋੜਾ, ਘੋੜੇ ਨੇ | ਘੋੜੇ, ਘੋੜਿਆਂ ਨੇ | ਘੋੜਾ, ਘੋੜੇ ਨੇ |
| ਕਰਮ | ਘੋੜੇ ਨੂੰ (ਕੀ) | ਘੋੜਿਆਂ ਨੂੰ (ਕੀ) | ਘੋੜੇ ਨੂੰ (ਕੀ) ਈ |
| ਕਰਣ | ਘੋੜੇ ਨਾਲ | ਘੋੜਿਆਂ ਨਾਲ | ਘੋੜੇ ਨਾਲ (ਕੰਨੇਂ) |
| ਸੰਪ੍ਰਦਾਨ | ਘੋੜੇ ਨੂੰ (ਆਂ–ਪੁਠੋ:) ਲਈ, ਵਾਸਤੇ | ਘੋੜਿਆਂ ਨੂੰ (ਆਂ), ਲਈ ਵਾਸਤੇ | ਘੋੜੇ ਕੀ (ਨੂੰ), ਤਈਂ, ਵਾਸਤੈ, ਆਸਤੈ |
| ਅਪਾਦਾਨ | ਘੋੜੇ ਤੋਂ, ਤੇ, ਥੋਂ (ਥੂੰ) (ਘੋੜਿਉਂ) | ਘੋੜਿਆਂ ਤੋਂ, ਤੇ, ਥੋਂ, ਤੂੰ, ਥੂੰ | ਘੋੜੇ ਹੂੰ, ਤੂੰ, ਥੀਂ, ਤੀਂ, ਤੀ, ਥੂੰ |
| ਸੰਬੰਧ | ਘੋੜੇ ਦਾ,ਦੇ,ਦੀ,ਦੀਆਂ | ਘੋੜਿਆਂ ਦਾ,ਦੇ,ਦੀ,ਦੀਆਂ | ਘੋੜੇ ਨਾ,ਨੇ,ਨੀ,ਨੀਆਂ |
| ਅਧਿਕਰਣ | ਘੋੜੇ ਬਿੱਚ, (ਵਿੱਚ) ਉੱਪਰ, ਪੁਰ | ਘੋੜਿਆਂ ਬਿੱਚ (ਵਿੱਚ) ਉਪਰ, ਪੁਰ | ਘੋੜੇ 'ਚ, ਘੋੜੇ 'ਰ,ਉਪਰ |
| ਸੰਬੋਧਨ | ਘੋੜਿਆ | ਘੋੜਿਉ ! | ਘੋੜਿਆ |
| ਕਰਤਾ | ਘੋੜੀ ਨੇ, | ਘੋੜੀਆਂ, ਘੋੜੀਆਂ ਨੇ | ਘੋੜੀ, ਘੋੜੀ ਨੇ |
| ਕਰਮ | ਘੋੜੀ ਨੂੰ (ਕੀ ਪੁਠ:) | ਘੋੜੀਆਂ ਨੂੰ (ਕੀ) | ਘੋੜੀਆਂ, ਘੋੜੀ (ਐ) ਕੀ, (ਈ) |
| ਕਰਣ | ਘੋੜੀ ਨਾਲ | ਘੋੜੀਆਂ ਨਾਲ | ਘੋੜੀਆ, ਘੋੜੀ (ਐ) ਨਾਲ, ਕੰਨੈ |
| ਸੰਪ੍ਰਦਾਨ | ਘੋੜੀ ਨੂੰ, ਕੀ, ਲਈ, ਵਾਸਤੇ | ਘੋੜੀਆਂ ਨੂੰ, ਕੀ, ਲਈ, ਵਾਸਤੇ | ਘੋੜੀਆ, ਘੋੜੀ (ਐ) ਕੀ, ਈ |
| ਅਪਾਦਾਨ | ਘੋੜੀ ਤੋਂ, ਥੋਂ ਥੂੰ, (ਘੋੜੀਉਂ) | ਘੋੜੀਆਂ ਤੋਂ, ਤੇ, ਥੋਂ, ਥੂੰ, ਤੂੰ | ਘੋੜੀ ਹੂੰ, ਤੂੰ, ਥੂੰ, ਤੀ, ਥੀ |
| ਸੰਬੰਧ | ਘੋੜੀ ਦਾ, ਦੇ, ਦੀ, ਦੀਆਂ | ਘੋੜੀਆਂ ਦੀ, ਦਾ ਦੇ, ਦੀਆਂ | ਘੋੜੀਆਂ, ਘੋੜੀ, ਘੋੜੀਏ, ਨੀ, ਨੇ, ਨਾ,ਨੀਆਂ |
| ਅਧਿਕਰਣ | ਘੋੜੀ ਵਿੱਚ (ਬਿੱਚ), ਉਪਰ,ਪੁਰ | ਘੋੜੀਆਂ ਵਿੱਚ (ਬਿੱਚ) ਉੱਪਰ, ਪੁਰ | ਘੋੜੀ'ਚ, ਘੋੜੀ'ਰ, ਉਪਰ, ਪੁਰ |
| ਸੰਬੋਧਨ | ਘੋੜੀਏ ! | ਘੋੜੀਓ ! | ਘੋੜੀਏ ! |

ਇਨ੍ਹਾਂ ਦੀ ਸਮਾਨਤਾ ਅੱਗੇ ਦਿੱਤੀ ਜਾ ਰਹੀ ਰੂਪਾਵਲੀ ਤੋਂ ਸਿੱਧ ਹੈ:-

**ਨਾਵਾਂ ਦੀ ਰੂਪਾਵਲੀ**

| | ਡੋਗਰੀ | |
|---|---|---|
| ਬਹੁਵਚਨ | ਇਕ ਵਚਨ | ਬਹੁ ਵਚਨ |
| ਘੋੜਿਆਂ, ਘੋੜਿਆਂ ਨੇ | ਘੋੜੇ, ਘੋੜੇ ਨੇ (ਨੈ) | ਘੋੜਿਆਂ, ਘੋੜਿਆਂ ਨੈ (ਨੇ) |
| ਘੋੜਿਆਂ ਕੀ, ਈ, ਨੂੰ | ਘੋੜੇ ਕੀ, ਗੀ, ਈ | ਘੋੜਿਆਂ ਕੀ, ਗੀ, ਈ, |
| ਘੋੜਿਆਂ ਨਾਲ (ਕੰਨੇ) | ਘੋੜੇ ਨਾਲ, ਕੰਨੈ, ਕਨੇ | ਘੋੜਿਆਂ ਨਾਲ, ਕੰਨੈ, ਕੰਨੇ |
| ਘੋੜਿਆਂ ਕੀ, ਤਈਂ ਨੂੰ, ਵਾਸਤੇ, ਆਸਤੈ | ਘੋੜੇ ਗੀ, ਕੀ, ਈ, ਗਿਤੈ, | ਘੋੜਿਆਂ ਕੀ, ਗੀ, ਗਿਤੈ |
| ਘੋੜਿਆਂ, ਰੂੰ, ਤੂੰ, ਥੀਂ, ਤੀ, ਥੂੰ | ਘੋੜੇ ਥਵਾ, ਸਵਾ, ਦਾ, ਥੂੰ | ਘੋੜਿਆਂ ਥਵਾਂ, ਸਵਾਂ, ਦਾ, ਥੂੰ |
| ਘੋੜਿਆਂ ਨੀ, ਨੇ, ਨਾ, ਨੀਆਂ | ਘੋੜੇ, ਦਾ, ਦੇ, ਦੀ, ਦੀਆਂ, | ਘੋੜਿਆਂ ਦਾ, ਦੇ, ਦੀ, ਦੀਆਂ |
| ਘੋੜਿਆਂ ਚ, ਘੋੜਿਆਂ ਰ, ਉੱਪਰ | ਘੋੜੇ ਬਿੱਚ, ਉੱਪਰ, ਪੁਰ | ਘੋੜਿਆਂ ਬਿਚ, ਉਪਰ ਪੁਰ |
| ਘੋੜਿਓ ! | ਘੋੜਿਆ ! | ਘੋੜਿਓ ! |
| ਘੋੜੀਆਂ, ਘੋੜੀਆਂ ਨੇ, | ਘੋੜੀ ਨੈ, ਘੋੜੀ (ਐ) | ਘੋੜੀ ਏਂ, (ਐਂ), ਘੋੜੀਆਂ |
| ਘੋੜੀਆਂ, ਘੋੜੀਐਂ, ਕੀ, ਈ, | ਘੋੜੀ (ਐ) ਕੀ, ਗੀ, ਈ | ਘੋੜੀਐਂ, ਕੀ, ਗੀ, ਈ, (ਘੋੜੀਆਂ) |
| ਘੋੜੀਆਂ, ਘੋੜੀਐਂ, ਨਾਲ ਕੰਨੈਂ | ਘੋੜੀ (ਐ) ਨਾਲ, ਕੰਨੈ | ਘੋੜੀਐਂ, ਨਾਲ ਕੰਨੈਂ |
| ਘੋੜੀਆਂ, ਘੋੜੀਐਂ ਕੀ, ਈ | ਘੋੜੀ (ਐ) ਕੀ, ਗੀ, ਈ, ਆਸਤੈ, ਗਿਤੈ | ਘੋੜੀਐਂ, ਕੀ, ਗੀ, ਗਿਤੈ, (ਘੋੜੀਆਂ) |
| ਘੋੜੀਆਂ (ਐਂ), ਰੂ, ਤੂੰ, ਥੂੰ ਤੀ, ਥੀਂ, | ਘੋੜੀ (ਐ), ਥੂੰ; ਬਪਾਂ, ਸਵਾਂ, ਦਾ | ਘੋੜੀਐ, ਥੂੰ, ਸਵਾ, ਥਵਾਂ, ਦਾ, (ਘੋੜੀਆਂ) |
| ਘੋੜੀਆਂ (ਐਂ) ਨਾ, ਨੇ, ਨੀ, ਨੀਆਂ | ਘੋੜੀ (ਐ) ਦੀ,ਦੇ,ਦਾ, ਦੀਆਂ | ਘੋੜੀਐਂ, ਦਾ, ਦੇ, ਦੀ, ਦੀਆਂ (ਘੋੜੀਆਂ) |
| ਘੋੜੀਆਂ (ਐਂ), ਰ, 'ਚ, ਉਪਰ, ਪੁਰ | ਘੋੜੀ (ਐ), ਬਿੱਚ, ਉਪਰ, ਪੁਰ | ਘੋੜੀਆਂ, ਘੋੜੀਐਂ, ਬਿੱਚ, ਉਪਰ, ਪੁਰ |
| ਘੋੜੀਓ | ਘੋੜੀਏ ! | ਘੋੜੀਓ ! |

(1) ਉੱਤਮ ਪੁਰਸ਼ 'ਮੈਂ' ਸਰਵਨਾਂਵ ਅਤੇ

| | ਪੰਜਾਬੀ | | ਪੁਣਛੀ |
|---|---|---|---|
| ਕਾਰਕ | ਇਕ ਵਚਨ | ਬਹੁ ਵਚਨ | ਇਕ ਵਚਨ |
| ਕਰਤਾ | ਮੈਂ | ਅਸੀਂ (ਅਸ—ਪੁਠੋ:) | ਮੈਂ, ਮੈਂਹ |
| ਕਰਮ | ਮੈਨੂੰ | ਸਾਨੂੰ, ਅਸਾਨੂੰ (ਅਸਾਂ ਕੀ) | ਮੀਂਹ |
| ਕਰਣ | ਮੇਰੇ ਨਾਲ | ਸਾਡੇ ਨਾਲ | ਮੈਂਹ ਕੋਲ੍ਹਾ, ਮਾੜ੍ਹੇ ਕੋਲ੍ਹੂੰ |
| ਸੰਪ੍ਰਦਾਨ | ਮੈਨੂੰ | ਸਾਨੂੰ, ਅਸਾਨੂੰ | ਮੀਂਹ |
| ਅਪਾਦਾਨ | ਮੇਰੇ ਥੋਂ, ਮੈਥੋਂ, ਮੇਤੋਂ | ਸਾਡੇ ਤੋਂ, ਸਾਤੋਂ, ਸਾਥੋਂ | ਮੋਹ ਕੋਲ੍ਹਾ, ਮਾੜੇ ਕੋਲ੍ਹਾ, ਮੈਥੀਂ, ਮਾੜ੍ਹੇ ਥੀਂ |
| ਸੰਬੰਧ | ਮੇਰਾ, ਮੇਰੀ, ਮੇਰੇ | ਸਾਡਾ, ਸਾਡੇ, ਸਾਡੀ, ਸਾਡੀਆਂ | ਮ੍ਹਾੜਾ, ਮ੍ਹਾੜੀ, ਮ੍ਹਾੜੇ, (ਮੇਰਾ, ਮੇਰੀ, ਮੇਰੇ) |
| ਅਧਿਕਰਣ | ਮੇਰੇ ਵਿੱਚ (ਬਿੱਚ), ਉੱਪਰ | ਸਾਡੇ ਵਿੱਚ, ਬਿੱਚ, ਉਪਰ | ਮੈਂਚ, ਮੇਰੇ 'ਚ, ਮਾੜੇ'ਰ ਮ੍ਹਾੜੇ—'ਰ (ਉੱਪਰ) |

(2) ਮੱਧਮ ਪੁਰਸ਼—'ਤੂੰ'

| | | | |
|---|---|---|---|
| ਕਰਤਾ | ਤੂੰ | ਤੁਸੀਂ, ਤੁਸੀ | ਤੂੰ ਤੂ, |
| ਕਰਮ | ਤੈਨੂੰ, ਤੁਗੀ (ਪੁਠੋ:) | ਤੁਹਾਨੂੰ (ਤੁਸਾਂਨੂੰ, ਤੁਸਾਂਕੀ) | ਤੁਈ, ਤੰਘੀ, ਤੁਗੀ, ਤੇਰੇ ਕੀ |
| ਕਰਣ | ਤੇਰੇ ਤੋਂ | ਤੁਹਾਡੇ ਤੋਂ, ਤੁਹਾਥੋਂ, ਤੁਸਾਂ ਕੋਲੋਂ | ਤੂੰ ਨਾਲ, ਤੇਰੇ ਨਾਲ |
| ਸੰਪ੍ਰਦਾਨ | ਤੈਨੂੰ (ਤੁਗੀ—ਪੁਠੋ:) | ਤੁਹਾਨੂੰ (ਤੁਸਾਂ ਨੂੰ, ਤੁਸਾਂ ਕੀ) | ਤੂੰ, ਕੋਲਾ, ਤੇਰੇ ਕੋਲੂੰ, ਥੀਂ, ਤੀਂ |
| ਅਪਾਦਾਨ | ਤੇਰੇ ਤੋਂ, ਤੈਥੋਂ, ਤੇਰੇ ਕੋਲੋਂ | ਤੁਹਾਡੇ ਤੋਂ, ਤੁਹਾਥੋਂ, ਤੁਸਾਂ ਕੋਲੋਂ | ਤੁਈ, ਤੂੰਘੀ, ਤੁਗੀ, ਤੇਰੇ ਕੀ |
| ਸੰਬੰਧ | ਤੇਰਾ, ਤੇਰੀ, ਤੇਰੇ, ਤੇਰੀਆਂ | ਤੁਹਾਡਾ (ਡੀ, ਡੇ, ਡੀਆਂ) ਤੁਸਾਂ ਦਾ, ਦੇ, ਦੀ, ਦੀਆਂ | ਤੁਹਾੜਾ, ਤੁਹਾੜੇ, ਤੁਹਾੜੀ (ੜੀਆਂ) |
| ਅਧਿਕਰਣ | ਤੇਰੇ ਵਿੱਚ (ਉੱਪਰ) ਪੁਰ | ਤੁਹਾਡੇ ਵਿੱਚ, ਉੱਪਰ ਜਾਂ ਤੁਸਾਂ ਵਿੱਚ ਉੱਪਰ | ਤੁਹਾੜੇ 'ਰ (ਉੱਪਰ) ਵਿੱਚ 'ਰ |
| ਸੰਬੋਧਨ | ਓਏ ! | ਓ ! ਓਏ ! | ਓਏ ! |

ਉਨ੍ਹਾਂ ਦੀ ਰੂਪਾਵਲੀ

ਡੋਗਰੀ

| ਬਹੁ ਵਚਨ | ਇਕ ਵਚਨ | ਬਹੁ ਵਚਨ |
|---|---|---|
| ਅਸੇ | ਮੈਂ, ਅਹੂੰ, ਅਊਂ | ਅਸ, ਅਸੇਂ |
| ਅਸੇਂ ਈ, ਅਸਾਂ ਕੀ | ਮਿਕੀ, ਮਿਗੀ, ਮੀਂਹ, ਮੀਹ | ਅਸੇਂ ਗੀ, ਈ, ਕੀ |
| ਅਸੇਂ ਕੋਲਾ, ਸਾੜ੍ਹੇ ਕੋਲੂ | ਮੇਰੇ ਥਵਾਂ ਸਵਾਂ, ਕੋਲਾ | ਸਾੜ੍ਹੇ ਥਵਾਂ, ਕੋਲਾ, ਅਸੇਂ ਕੋਲਾ |
| ਅਸੇਂ ਈਂ, ਅਸਾਂ ਕੀ | ਮਿਕੀ, ਮਿਗੀ, ਮੀਂਹ, ਮੇਰੇ ਲਈ ਗਿਤੈ, ਆਸਤੈ | ਅਸੇਂਗੀ, ਈ, ਕੀ, ਲਈ, ਸਾੜ੍ਹੇ ਗਿਹੈ, ਆਸਤੈ |
| ਅਸੇਂ ਕੋਲਾ, ਸਾੜ੍ਹੇ ਕੋਲੂ ਸਾੜ੍ਹੇ ਤੀਂ, ਸਾੜ੍ਹੇ ਥੀਂ | ਮੇਰੇ ਥਵਾਂ, ਮੇਰੇ ਕੋਲਾ, ਕੋਲੂ, ਮ੍ਹਾੜੇ ਕੋਲਾ | ਅਸੇਂ ਕੋਲਾ, ਸਾੜ੍ਹੇ ਕੋਲਾ, ਕੋਲੂੰ |
| ਸਾੜ੍ਹਾ, ਸਾੜ੍ਹੀ, ਸਾੜ੍ਹੇ | ਮ੍ਹਾੜਾ, ਮ੍ਹਾੜੀ, ਮ੍ਹਾੜੇ, ਮ੍ਹਾੜੀਆਂ | ਸਾਹੜਾ, ਸਾਹੜੀ, ਸਾਹੜੇ, ਸਾਹੜੀਆਂ |
| ਸ਼ਾੜ੍ਹੇ 'ਰ (ਉੱਪਰ) ਅਸਾਂ ਉੱਪਰ, ਅਸੇਂ'ਰ | ਮੇਰੇ 'ਚ ਉੱਪਰ, ਪੂਰ | ਸਾਹੜੇ 'ਚ, ਉੱਪਰ, ਪੂਰ |

| | | |
|---|---|---|
| ਤੁਸ | ਤੂ, ਤਊਂ | ਤੁਸ, ਤੁਸੇਂ |
| ਤੁਸੇਂ ਕੀ, ਈ, ਤੁਸਾਂ ਕੀ, | ਤੁਗੀ, ਤੁਈ, ਤੁਕੀ | ਤੁਸੇਂ ਕੀ, ਗੀ, ਈ |
| ਤੁਸੇਂ ਨਾਲ, ਤੁਸਾਂ ਨਾਲ, ਤੁਸੇਂ ਕੀ, ਈ, ਤੁਸਾਂ ਕੀ | ਤੇਰੇ ਥਵਾਂ (ਸਵਾਂ) ਕੋਲੂੰ, ਕੋਲਾ | ਥੁਆਹੜੇ ਥਵਾ, ਸਵਾਂ, ਕੋਲਾ, ਕੋਲੂੰ |
| ਤੁਸਾਂ ਕੋਲਾ, ਤੁਸਾਂ ਕੋਲੂ, ਥੀਂ, ਤੀਂ | ਤੁਗੀ, ਤੁਈ, ਤੁਕੀ, ਤੇਰੇ ਗਿਤੈ (ਲਈ) | ਤੁਸੈਂ ਕੀ, ਗੀ, ਈ, ਥੁਆੜੇ ਗਿਤ |
| | ਤੇਰੇ ਲਵਾਂ, (ਸਵਾਂ) ਕੋਲਾਂ, ਕੋਲੂੰ | ਥੁਆੜੇ ਥਵਾਂ, ਸਵਾਂ, ਕੋਲਾ, ਕੋਲੂੰ |
| ਤੁਸਾਂ ਨਾ, ਨੇ, ਨੀ, ਨੀਆ | ਤੇਰੇ, ਤੇਰਾ, ਤੇਰੀ ਤੇਰੀਆਂ, | ਤੁੰਦਾ, ਤੁੰਦੀ, ਤੁੰਦੇ, ਤੁੰਦੀਆਂ |
| ਸੁਹਾੜਾ, ਸੁਹਾੜੇ, ਸਹਾੜੀਆਂ | ਥੁਆਹੜਾ, (ੜੇ, ੜੀ, ੜੀਆਂ) | ਤੁਸਾਹੜਾ ੜੇ, ੜੀ, ੜੀਆਂ) |
| ਸੁਹਾੜੇ'ਰ, ਉੱਪਰ ਵਿੱਚ, | ਤੇਰੇ 'ਚ, ਉੱਪਟ, ਪੂਰ | ਤੁਸਾਹੜੇ, (ਸੁਆਹੜੇ) ਉੱਪਰ ਪੂਰ |
| ਤੁਹਾੜੇ, ਰ, ਉੱਪਰ ਵਿੱਚ | | |
| ਓ ! ਓਏ ! | ਓਏ | ਓਏ (ਔਏ) |

ਇਸ ਤੋਂ ਇਲਾਵਾ ਹੇਠਾਂ ਕੁਝ ਕੁ ਸਰਵ ਨਾਂਵ ਦਿੱਤੇ ਜਾਂਦੇ ਹਨ, ਜਿਨ੍ਹਾਂ ਦੀ ਸਾਂਝ ਜਾਂ ਵਿਖੇਪਤਾ, ਤਿੰਨਾਂ ਵਿੱਚ ਸਿੱਧਾ ਟਾਕਰਾ ਕਰਨ ਨਾਲ ਚੁੱਕੀ ਜਾ ਸਕਦੀ ਹੈ:—

| ਪੰਜਾਬੀ | ਪੁਣਛੀ | ਡੋਗਰੀ |
|---|---|---|
| ਇਹ ਉਹ, ਏਸ ਉਸ, ਇਨਾ, ਏਡਾ, ਅਜੇਹਾ, ਇਨਵਾਂ, ਉਜੇਹਾ, ਉਨਵਾਂ, ਉਨ੍ਹਾਂ, ਕੌਣ, ਕਿਸ, ਕੀ, ਕਿਨਾਂ, ਕੇਡਾ, ਕਿਹਾ, ਕਹੀ, ਕੋਈ, ਕੁੱਝ, ਜੇਡਾ, ਜੇਹਾ, ਜੇਹੀ, ਜਿਨਵਾਂ ਉਸਦਾ, ਉਸਦੀ, ਉਸ ਦੀਆਂ, ਕੌਣ, ਕਿਸ, ਕਿਹਦਾ, ਕਿਸਦਾ, ਕਿਨਾਂ ਦਾ, ਸਾਹਦਾ, ਕਾਸਦਾ, ਕੋਈ, ਕਿਸੇ, ਜੋ, ਜਿਸ, ਜਿਨ੍ਹਾਂ, ਆਪੇ, ਚੋਖੇ, ਘਟ | ਉਹ, ਉਸ ਨਾ (ਨੀ, ਨੀਆਂ) ਉਨੇਂ ਨਾ (ਨੇ, ਨੀ, ਨੀਆਂ); ਜਿਸਨਾ, ਵੁਸਨਾ, ਜਿਨ੍ਹਾਂ ਕੀ, ਕੁਸਕੀ, ਕੁਸੀ, ਕਿਹੜਾ, ਜਿਹੜਾ ਕੁਹਾੜਾ, ਉਨ੍ਹਾ, ਕੁਨ੍ਹਾਂ, ਇਹ, ਇਨ੍ਹਾ, ਨਾ, ਕੁਣ, ਜੇਕਿਛ, ਉਹ,ਉਸਕੀ ਉਸੀ, ਉਨ੍ਹਾਂ ਕੀ, ਉਨਾਂ ਨੀ, ਉਸ ਨਾ, ਉਸ ਨੇ, ਫਲਾਣਾ ਢੀਗਾ, ਆਪੂੰ, ਆਪੇ, ਆਪ, ਆਪਣੀਆਂ, ਤੇਰੀਆਂ, ਮੇਰੀਆ, ਫਲਾਨਿਆਂ, ਇਨਵਾਂ (ਅ), ਜੇਹਾ, ਹੈਡਾ (—ਐਡਾ), ਹਿਤਨਾ; ਕੁੱਝ; ਕੋਈ; ਦੋਖੇ; ਘਟ | ਇਸ, ਇਨ, ਇਸ ਨੈ, ਏਸ, ਇਹ, ਇਸਗੀ, ਇਸੀ, ਇਦ੍ਹਾ, ਇਦ੍ਹੇ, ਇਦ੍ਹੀ, ਇਨੈਂ, ਇਨੇਂ, (ਇਨ੍ਹਾਂ ਨੇ) ਇਹ, ਇਨੈਂ ਕੀ, ਇੰਦ੍ਹਾ, ਇੰਦ੍ਹੇ, ਇੰਦ੍ਹੀਆ, ਉਹ, (ਓ), ਓਨ, ਓਨੇ, ਉਨ, ਓਨੇਂ, ਉਹ, ਉਸਗੀ, ਉਸੀ, ਉਨੇਂਗੀ, ਉਨੇਂਈ, ਉਹਦਾ, ਉਹਦੇ, ਉਹਦੀ, ਨੁਹਾੜਾ, (ੜੇ—ੜੀਆਂ); ਉਦ੍ਹਾ, ਉਂਦੇ, ਉਂਦੀ, ਉਂਦੀਆਂ ਕੋਹਕਾ, ਕੁਨ੍ਹ, (ਕਿਹੜਾ), ਕੁਸਕੀ, ਕੁਸ੍ਹੀ, ਕੁਨੇਂਗੀ, ਕੋਹਦਾ, ਕੁੰਦ, ਜਿਹਦਾ, ਜਿਸੀ (ਜਿਸ ਨੂੰ), ਜਿਨੇਂਗੀ, ਕਿਹਦਾ ਜੇਦ੍ਹੇ, ਜ਼ਿੰਦਾ, ਜ਼ਿੰਦੀ, ਜ਼ਿੰਦੀਆਂ, ਫਲਾਨਾ, ਫਲਾਣਾ ਜੀਗਾਂ, ਫਲਾਨੀਏ, ਫਲਾਨਿਆਂ; ਆਪਣੀਆਂ ਆਪਨੇ, ਆਪ, ਆਪੂੰ, ਆਪੇ ਆਪ |

---

(iv) ਪੁਣਛੀ ਡੋਗਰੀ ਅਤੇ ਪੰਜਾਬੀ ਵਿਚ ਵਰਤਮਾਨ ਤੇ ਭੂਤ ਕਾਰਦੰਤਕ ਬਣਾਉਣ ਦੇ ਨੇਮਾਂ ਵਲ ਨਾਂਹ ਜਾਂਦੇ ਹੋਏ, ਅਸੀਂ ਕੇਵਲ ਕੱਝ ਕੁ ਨਮੂਨੇ ਹੀ ਤਿੰਨਾਂ ਬੋਲੀਆਂ ਤੋਂ ਲੈਂਦੇ ਹਾਂ:—

(i) ਵਰਤਮਾਨ ਕਾਰਦੰਤਕ

| | ਧਾਤੂ | ਪੰਜਾਬੀ | ਡੋਗਰੀ | ਪੁਣਛੀ |
|---|---|---|---|---|
| 1. | ਖਾ | ਖਾਂਦਾ, ਖਾਂਦੀ ਖਾਂਦੇ, ਖਾਂਦੀਆਂ | ਖੰਦਾ, ਖੰਦੀ, ਖੰਦੇ, ਖੰਦੀਆਂ | ਖਾਨਾ (ਣਾ); ਖਾਨੀ ਖਾਨੇ, ਖਾਨੀਆਂ |

| | | | | |
|---|---|---|---|---|
| 2. | ਸੜ | ਸੜਦਾ, ਸੜਦੀ, ਸੜਦੇ, ਸੜਦੀਆਂ | ਸੜਦਾ, ਸੜਦੀ, ਸੜਦੇ, ਸੜਦੀਆਂ | ਸੜਨਾ, ਸੜਨੀ, ਸੜਦੇ, ਸੜਨੀਆਂ |
| 3. | | ਰੋਂਦਾ, ਰੋਂਦੀ, ਰੋਂਦੇ, ਰੋਂਦੀਆਂ | ਰੋਂਦਾ, ਰੋਂਦੀ ਰੋਂਦੇ, ਰੋਂਦੀਆਂ | ਰੋਨਾ,, ਰੋਨੀ, ਰੋਨੇ, ਰੋਨੀਆਂ |
| 4. | ਨੱਸ | ਨੱਸਦਾ, ਨੱਸਦੀ, ਨੱਸਦੇ, ਨੱਸਦੀਆਂ | ਨੱਸਦਾ, ਨੱਸਦੀ, ਨੱਸਦੇ, ਨੱਸਦੀਆਂ | ਨੱਸਨਾ, ਨੱਸਨੀ ਨੱਸਨੇ, ਨੱਸਨੀਆਂ |
| 5. | ਰਿੱਝ | ਰਿੱਝਦਾ, ਰਿੱਝਦੀ, ਰਿੱਝਦੇ, ਰਿੱਝਦੀਆਂ | ਰਿੱਝਦਾ, ਰਿੱਝਦੀ ਰਿੱਝਦੇ, ਰਿੱਝਦੀਆਂ | ਰਿੱਝਨਾ, ਰਿੱਝਨੀ ਰਿੱਝਦੇ, ਰਿੱਝਨੀਆਂ |

(2) ਭੂਤ-ਕਾਰਦੰਤਕ

| ਧਾਤੂ | | |
|---|---|---|
| ਖਾ | ਖਾਧਾ, ਖਾਧੀ, ਖਾਧੇ, ਖਾਧੀਆਂ | ਡੋਗਰੀ, ਪੁਣਛੀ ਅਤੇ ਪੰਜਾਬੀ, ਤਿੰਨਾਂ ਵਿਚ ਹੀ ਇਕ ਪ੍ਰਕਾਰ ਵਰਤੇ ਜਾਂਦੇ ਹਨ। |
| ਸੜ | ਸੜਿਆ, ਸੜੀ, ਸੜੇ, ਸੜੀਆਂ | |
| ਪੱਕ | ਪੱਕਿਆ, ਪੱਕੀ, ਪੱਕੇ, ਪੱਕੀਆਂ | |
| ਪੀ | ਪੀਤਾ, ਪੀਤੀ, ਪੀਤੇ, ਪੀਤੀਆਂ | |
| ਨੱਸ | ਨੱਸਿਆ, ਨੱਸੀ ਨੱਸੇ, ਨੱਸੀਆਂ | |
| ਰੋ | ਰੋਇਆ, ਰੋਈ ਰੋਏ, ਰੋਈਆਂ | |
| ਤਰ | ਤਰਿਆ, ਤਰੀ, ਤਰੇ, ਤਰੀਆਂ | |

V. ਕਰਤਰੀਵਾਚ ਤੇ ਕਰਮਵਾਚ ਧਾਤੂ

(ੳ) ਕਰਤਰੀ ਵਾਚ

| | ਡੋਗਰੀ | ਪੁਣਛੀ | ਪੰਜਾਬੀ |
|---|---|---|---|
| 1. | ਰਾਮੂ ਹਲ ਬਾਂਹਦਾ ਐ | ਰਾਮੂੰ ਹਲ ਬਾਹਣਾ ਐ | ਰਾਮੂੰ ਹਲ ਵਾਂਹਦਾ ਐ |
| 2. | ਕੁੜੀ ਘਰ ਗਦੀ ਐ | ਕੁੜੀ ਘੜ ਗਦੀ ਐ | ਕੁੜੀ ਘਰ ਗਈ ਐ |
| 3. | ਕੁੱਤਾ ਬੱਢਦਾ ਐ | ਕੁੱਤਾ ਲੜਨਾ ਐ<br>ਕਟਨਾ, ਕਪਨਾ | ਕੁੱਤਾ ਵੱਢਦਾ ਐ |

| ਡੋਗਰੀ | ਪੁਣਛੀ | ਪੰਜਾਬੀ |
|---|---|---|
| (ਅ) ਕਰਮ ਵਾਚਕ | | |
| 1. ਉਨੈਂ ਰੁੱਟੀ ਖਾਧੀ ਹੀ | ਉਨ੍ਹਾਂ ਰੋਟੀ ਖਾਧੀ ਸੀ | ਉਨ੍ਹਾਂ ਰੋਟੀ ਖਾਧੀ ਸੀ |
| 2. ਮਾਸ਼ਟਰ ਹੁਰੈਂ ਕਤਾਬਾ ਆਂਦੀਆਂ | ਮਾਸ਼ਟਰ ਹੁਰਾਂ ਕਤਾਬਾਂ ਆਂਦੀਆਂ | ਮਾਸਟਰ ਹੁਰਾਂ ਕਤਾਬਾਂ ਆਂਦੀਆਂ (ਲਿਆਂਦੀਆਂ) |
| 3. ਕੁੱਤੇ ਲੈ ਲਹੁੜੇ (ਮੁੰਡੇ) ਦੀ ਬੱਢੀ ਦਿੱਤਾ | ਕੁੱਤੇ ਲੋਹੜੇ ਕੀ ਕੱਟੀ ਦਿੱਤਾ ਜਾਂ ਕੱਪੀ ਦਿੱਤਾ | ਕੁੱਤੇ ਨੇ ਮੁੰਡੇ ਨੂੰ ਵੱਡ ਦਿੱਤਾ |
| 4. ਕੁੜੀਏ ਚੌਕਾ ਨਹੀਂ ਦਿੱਤਾ | ਕੁੜੀਆਂ ਚੌਕਾ ਨਹੀਂ ਦਿੱਤਾ | ਕੁੜੀਆਂ ਚੌਕਾ ਨਹੀਂ ਦਿੱਤਾ |

**ਕਾਲ ਅਨੁਸਾਰ ਕ੍ਰਿਆਵਾਂ ਦੀ ਵੰਡ**

ਹੇਠਾਂ ਅਸੀਂ ਡੋਗਰੀ ਅਤੇ ਪੁਣਛੀ ਵਿਚ ਕ੍ਰਿਆ ਦੀ ਰੂਪ–ਸਾਧਨਾ ਦੀਆਂ ਕੁੱਝ ਕੁ ਚੋਣਵੀਆਂ ਉਦਾਹਰਨਾਂ ਦਿੰਦੇ ਹਾਂ ਜਿਨ੍ਹਾਂ ਤੋਂ ਇਨ੍ਹਾਂ ਦੋਹਾਂ ਦੀ ਅੱਗੋਂ ਪੰਜਾਬੀ ਨਾਲ ਸਾਂਝ ਨੂੰ ਪਰਖਿਆ ਜਾ ਸਕੇਗਾ:—

(ਅ) ਅਨਿਸਚਿਤ ਭੂਤ–ਕਾਲ : ਧਾਤੂ–'ਖ' ਅਤੇ 'ਦੋੜ' (ਡੋਗਰੀ)

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਅਹੁੰ, ਅਉਂ, ਮੈਂ, ਖਾਧਾ, ਦੌੜਿਆ | ਅਸ ਦੌੜੇ, ਅਸੇਂ ਖਾਧਾ |
| | ਮੱਧਮ ਪੁਰਸ਼ | ਤੂੰ, ਤਉਂ, ਤੌਂਹ, ਦੌੜਿਆ, ਤੂੰ ਖਾਧਾ, ਖਾਧੇ, ਖਾਧੀਆਂ | ਤੁਸ ਦੌੜੇ, ਤੁਸੇਂ ਖਾਧਾ, ਖਾਧੇ, ਤੁਸਾ ਖਾਧਾ, ਖਾਧੀਆਂ |
| | ਅਨਯ ਪੁਰਸ਼ | ਉਹ, ਓ, ਦੌੜਿਆ, ਉਸ ਖਾਧਾ | ਉਹ ਦੌੜੇ, ਉਨੇਂ ਖਾਧਾ, ਖਾਧੇ, ਖਾਧੀਆਂ |
| ਇਸਤਰੀ ਲਿੰਗ | ਉਤਮ ਪੁਤਜ਼, ਮਧਮ ਪੁਰਸ਼, ਅਨਯ ਪੁਰਸ਼ | ਤਿੰਨੇ ਪੁਰਸ਼—ਦੋੜੀ, ਖਾਧੀ ਖਾਧੀਆ | ਤਿੰਨੇ ਪੁਰਸ਼—ਦੌੜੀਆਂ, ਉਨੈਂ ਖਾਧਾ, ਖਾਧੀਆਂ |

**ਪੁਣਛੀ** (ਪੁਣਛੀ ਵਿੱਚ ' ੌ ' ਦੀ ਕੋਈ ਆਵਾਜ਼ ਨਹੀਂ; ਇਸ ਲਈ ' ੂ ' ਹੀ ਦੋੜ ਵਿੱਚ ਵਰਤੀਂਦਾ ਹੈ।)

ਧਾਤੂ ਖਾ, ਦੌੜ

| | | | |
|---|---|---|---|
| ਪੁਲਿੰਟ | ਉਤਮ ਪੁਰਸ਼ | ਮੈਂ ਖਾਧਾ, ਦੂੜਿਆ | ਅਸਾਂ ਖਾਧਾ, ਅਸ ਦੂੜੇ |
| | ਮਧਮ ਪੁਰਸ਼ | ਤੂੰ ਖਾਧਾ, ਦੂੜਿਆ | ਤੁਸਾਂ ਖਾਧਾ, ਤੁਸ ਦੂੜੇ |
| | ਅਨਯ ਪੁਰਸ਼ | ਉਸ ਖਾਧਾ, ਉਹ ਦੌੜਿਆ | ਉਨ੍ਹਾਂ ਖਾਧਾ, ਉਹ ਦੂੜੇ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਮੈਂ ਖਾਧਾ, ਦੂੜੀ | ਅਸਾਂ ਖਾਧਾ, ਅਸ ਦੂੜੀਆਂ |
| | ਮਧਮ ਪੁਰਸ਼ | ਤੂੰ ਖਾਧਾ, ਦੌੜੀ | ਤੁਸਾਂ ਖਾਧਾ, ਤੁਸ ਦੌੜੀਆਂ |
| | ਅਨਯ ਪੁਰਸ਼ | ਉਸ ਖਾਧਾ, ਉਹ ਦੌੜੀ | ਉਨ੍ਹਾਂ ਖਾਧਾ, ਉਹ ਦੌੜੀਆਂ |

(ਦ) ਸਮੀਪੀਭੂਤ-ਕਾਲ : "ਦੌੜ" ਧਾਤੂ ਤੋਂ ਡੋਗਰੀ

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੌੜਿਆਂ ਆਂ | ਅਸ ਦੌੜੇ ਆਂ |
| | ਮਧਮ ਪੁਰਸ਼ | ਤੂ ਦੌੜਿਆ ਏਂ (ਐਂ) | ਉਸ ਦੌੜੇ ਓ |
| | ਅਨਯ ਪੁਰਸ਼ | ਉਹ ਦੌੜਿਐ, ਦੌੜਿਆ ਐ (ਏ) | ਉਹ ਦੌੜੇ ਨ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦੌੜੀਆਂ, ਆਂ | ਅਸ ਦੌੜੀਆਂ, ਦੌੜੀਆਂ ਆਂ |
| | ਮਧਮ ਪੁਰਸ਼ | ਦੌੜੀਏਂ, ਐਂ | ਤੁਸ ਦੌੜੀਆਂ ਓ |
| | ਅਨਯ ਪੁਰਸ਼ | ਦੌੜੀਐ, ਏ | ਉਹ ਦੌੜੀਆਂ'ਨ |

ਪੁਣਛੀ—ਸਮੀਪੀ ਭੂਤ ਕਾਲ—ਧਾਤੂ 'ਦੌੜ'

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੌੜਿਆ | ਅਸ ਦ੍ਰੌੜੇਆਂ |
| | ਮਧਮ ਪੁਰਸ਼ | ਤੂ ਦੌੜਿਐਂ | ਉਸ ਦ੍ਰੌੜੇ ਓ |
| | ਅਨਯ ਪੁਰਸ਼ | ਉਹ ਦ੍ਰੌੜਿਐ | ਉਹ ਦ੍ਰੌੜੇ 'ਨ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦ੍ਰੌੜੀਆਂ | ਅਸ ਦ੍ਰੌੜੀਆ (ਵਾਂ) |
| | ਮਧਮ ਪੁਰਸ਼ | ਦ੍ਰੌੜੀਐਂ | ਉਸ ਦ੍ਰੌੜੀਆਂ ਓ |
| | ਅਨਯ ਪੁਰਸ਼ | ਦ੍ਰੌੜੀਐ | ਉਹ ਦ੍ਰੌੜੀਆਂ 'ਨ |

III. ਪੂਰਣ ਭੂਤ-ਕਾਲ ਡੋਗਰੀ

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਖਾਧਾ ਹਾ<br>ਅਊਂ ਦੌੜਿਆ | ਅਸੇਂ ਖਾਧਾ ਹਾ, ਖਾਧੇ ਹੇ ਤੁਸ,<br>ਦੌੜੇ ਹੇ । |
| | ਮਧਮ ਪੁਰਸ਼ | ਤੂ ਖਾਧਾ ਆ, ਹਾ,<br>ਤਊ ਦੌੜਿਆ | ਤੁਸੇਂ ਖਾਧਾ ਹਾ,ਖਾਧੇ ਹੇ<br>ਤੁਸ ਦੌੜੇ ਹੇ |
| | ਅਨਯ ਪੁਰਸ਼ | ਉਹ (ਓ) ਦੌੜਿਆ ਹਾ<br>ਉਸ ਖਾਧਾ ਹਾ | ਉਹ ਦੌੜੇ ਹੇ<br>ਉਨੇਂ ਖਾਧੇ ਹੇ |
| ਇਸਤ੍ਰੀ ਲਿੰਗ | ਉਤਮ ਪੁਰਸ਼, ਮਧਯ ਪੁਰਸ਼, ਅਨਯ ਪੁਰਸ਼ (ਤਿੰਨੇ ਪੁਰਸ਼) | ਖਾਧੀ ਹੀ<br>ਦੌੜੀ ਹੀ | ਖਾਧੀਆਂ ਹੀਆਂ<br>ਦੌੜੀਆਂ ਹੀਆਂ |

ਪੁਣਛੀ

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਖਾਧਾ ਸਾ, ਸਿਆ<br>ਮੈਂ ਦੌੜਿਆ ਸਾਂ | ਅਸਾਂ ਖਾਧਾ ਸਾ, ਸਿਆ<br>ਅਸ ਦ੍ਰੌੜੇ ਸਾਂ, ਸਿਆਂ |
| | ਮਧਮ ਪੁਰਸ਼ | ਤੂ ਖਾਧਾ ਸਾ, ਸਿਆ<br>ਤੂ ਦ੍ਰੌੜਿਆ ਸੇਂ, | ਤੁਸਾਂ ਖਾਧਾ ਸਾ, ਸਿਆ<br>ਤੁਸ ਦ੍ਰੌੜੇ ਸੋ |
| | ਅਨਯ ਪੁਰਸ਼ | ਉਹ ਦ੍ਰੌੜਿਆ ਸਾ, ਸਿਆ<br>ਉਸ ਖਾਧਾ ਸਾ, ਸਿਆ | ਉਹ ਦ੍ਰੌੜੇ ਸੇ, ਸਣ<br>ਉਨ੍ਹਾਂ ਖਾਧਾ ਸਾ, ਸਿਆ |

| | | | |
|---|---|---|---|
| ਇਸਤ੍ਰੀ ਲਿੰਗ | ਉਤਮ ਪੁਰਸ਼ | ਮੈਂ ਖਾਧਾ, ਸਾਂ, ਦੌੜੀ ਸਾਂ, ਸੀਆ | ਅਸਾਂ ਖਾਧਾ ਸਾ, ਦੌੜੀਆਂ ਸੀਆਂ |
| | ਮਧਮ ਪੁਰਸ਼ | ਤੂ ਖਾਧਾ ਸਾ, ਦੌੜੀਸੇਂ, ਸੀਏਂ | ਤੁਸਾਂ ਖਾਧਾ ਸਾ, ਦੌੜੀਆਂ ਸੀਓ |
| | ਅਨਯ ਪੁਰਸ਼ | ਉਸ ਖਾਧਾ ਸਾ, ਉਹ ਦੌੜੀ ਸੀ | ਉਨ੍ਹਾਂ ਖਾਧਾ ਸਾ, ਦੌੜੀਆਂ ਸੀਆਂ ਸਣ, |

## (IV) ਅਪੂਰਣ ਭੂਤ ਕਾਲ—ਡੋਗਰੀ

| | | ਇਕ ਵਚਨ | ਬਹੁ ਵਚਨ |
|---|---|---|---|
| ਪੁਲਿੰਗ | ਉਤਮ ਪੁਰਸ਼ | ਤਿੰਨੋ ਪੁਰਸ਼ ਦੌੜਾਰਦਾ ਹਾ | ਦੌੜਾਰਦੇ ਹੇ, |
| | ਮਧਮ ਪੁਰਸ਼ | ਜਾਂ ਦੌੜ ਕਰਦਾ ਹਾ | ਜਾਂ ਦੌੜ ਕਰਦੇ ਹੇ |
| | ਅਨਯ ਪੁਰਸ਼ | | |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦੌੜਾਰਦੀ ਹੀ, | ਦੌੜੇ ਕਰਦੀਆਂ ਹੀਆਂ ਜਾਂ |
| | ਮਧਮ ਪੁਰਸ਼ | ਜਾਂ ਦੌੜੇ ਕਰਦੀ ਹੀ | ਦੌੜਾਰਦੀਆਂ ਹੀਆਂ |
| | ਅਨਯ ਪੁਰਸ਼ | | |

### ਪੁਣਛੀ

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੌੜਨਾ ਸਾਂ, ਸਿਆਂ | ਅਸ ਦੌੜਦੇ ਸਿਆਂ, ਸਾਂ |
| | ਮਧਮ ਪੁਰਸ਼ | ਤੂ ਦੌੜਨਾ ਸੇਂ, ਸਿਐਂ | ਤੁਸ ਦੌੜਨੇ ਸ, ਸਿਓ |
| | ਅਨਯ ਪੁਰਸ਼ | ਉਹ ਦੌੜਨਾ ਸਿਆ, ਸਾ | ਉਹ ਦੌੜਨੇ ਸੇ, ਸਣ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਮੈਂ ਦੌੜਨੀ ਸੀਆਂ, ਸਾਂ | ਅਸ ਦੌੜਨੇ ਸੀਆਂ, ਸਾਂ |
| | ਮਧਮ ਪੁਰਸ਼ | ਤੂੰ ਦੌੜਨੀ ਸੇਂ, ਸੀਏਂ | ਤੁਸ ਦੌੜਨੀਆਂ ਸੋਂ ਸੀਓ |
| | ਅਨਯ ਪੁਰਸ਼ | ਉਹ ਦੌੜਨੀ ਸੀ | ਉਹ ਦੌੜਨੀਆਂ ਸਣ, ਸੀਆ |

## (5) ਸ਼ਰਤੀ ਭੂਤ ਕਾਲ (ਅ) ਡੋਗਰੀ

| | | | |
|---|---|---|---|
| ਪੁਲਿੰਗ | ਉਤਮ ਪੁਰਸ਼<br>ਮਧਮ ਪੁਰਸ਼<br>ਅਨਯ ਪੁਰਸ਼ | ਤਿੰਨੋ ਪੁਰਸ਼ ਜੇ ਦੌੜਦਾ | ਜੇ ਦੌੜਦੇ |
| ਇਸਤ੍ਰੀ ਲਿੰਗ | ਉਤਮ ਪੁਰਸ਼<br>ਮਧਮ ਪੁਰਸ਼<br>ਅਨਯ ਪੁਰਸ਼ | ਜੇ ਦੌੜਦੀ | ਜੇ ਦੌੜਦੀਆਂ |

### (ੲ) ਪੁਣਛੀ

| | | | |
|---|---|---|---|
| ਪੁਲਿੰਗ | ਉਤਮ ਪੁਰਸ਼<br>ਮਧਮ ਪੁਰਸ<br>ਅਨਯ ਪੁਰਸ਼ | ਜੇ ਦੌੜਨਾ | ਦੌੜਨੇ |

| | | | |
|---|---|---|---|
| ਇਸਤ੍ਰੀ ਲਿੰਗ | ਉਤਮ ਪੁਰਸ਼ / ਮਧਮ ਪੁਰਸ਼ / ਅਨਯ ਪੁਰਸ਼ | ਜੇ ਦੋੜਨੀ | ਦੋੜਨੀਆਂ |

## (VI) ਅਨਿਸਚਿਤ ਵਰਤਮਾਨ ਕਾਲ—ਡੋਗਰੀ

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਅਹੂੰ, ਮੈਂ ਦੋੜਦਾ ਆਂ (ਦੌੜੇ ਕਰਦਾਂ) | ਅਸ੍ਰਦੋੜਦੇ ਆਂ (ਦੌੜੇ ਕਰਦੇ ਆਂ) |
| | ਮਧਮ ਪੁਰਸ਼ | ਤੂੰ, ਤਉਂ ਦੌੜਦਾ ਏਂ, ਐਂ (ਦੌੜੇ ਕਰਦਾ) | ਅਸ ਦੌੜਦੇ ਆਂ (ਦੌੜੇ ਕਰਦੇ ਆਂ) |
| | ਅਨਯ ਪੁਰਸ਼ | ਉਹ (ਓ) ਦੌੜਦਾ ਐ, ਦੌੜਦੇ (ਦੌੜੇ ਕਰਦੈ) | ਉਹ ਦੌੜਦੇ ਨੇ (ਐਨ) (ਦੌੜੇ ਕਰਦੇ ਨੇ) |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦੋੜਦੀਆਂ (ਦੋੜ ਕਰਦੀਆ) | ਅਸ ਦੋੜਾਦੀਆਂ ਆਂ (ਦੌੜੇ ਕਰਦੀਆਂ ਆਂ) |
| | ਮਧਮ ਪੁਰਸ਼ | ਦੋੜਦੀ ਏਂ (ਦੌੜਾ ਕਰਦੀ ਏਂ) ਐਂ | ਦੋੜਦੀਆ ਓ (ਦੌੜੇ ਕਰਦੀਆਂ ਓ) |
| | ਅਨਯ ਪੁਰਸ਼ | ਦੋੜਦੀਐ(ਦੌੜਾ ਕਰਦੀ ਐ) | ਦੌੜਦੀਆਂ ਨੇ (ਦੌੜੇ ਕਰਦੀਆਂ ਨੇ) |

ਨੋਟ : ਇਹ ਕਾਲ ਹੇਠ ਲਿਖੇ ਅਨੁਸਾਰ ਵੀ ਬਣ ਸਕਦਾ ਹੈ —

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਦੌੜਰਨਾ ਆਂ (ਦੌੜਾਰਦਾ) | ਦੌੜਾਰਦੇ (ਨੇ) ਆਂ |
| | ਮਧਮ ਪੁਰਸ਼ | ਦੌੜਾਰਨਾ ਏਂ (ਦੌੜਾਰਦੈਂ) | ਦੌੜਾਰਦੇ ਓ |
| | ਅਨਯ ਪੁਰਸ਼ | ਦੌੜਾਰਦਾ ਐ (ਦੌੜਾਰਨਾ ਐਂ) | ਦੌੜਾਰਦੇ ਨੇ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦੌੜਾਰਦੀਆਂ (ਦੌੜਾਰਨੀਆਂ) | ਦੌੜਾਰਨੀਆਂ (ਦੌੜੇ ਅਰਨੀਆਂ) ਆਂ |
| | ਮਧਮ ਪੁਰਸ਼ | ਦੌੜਾਰਦੀ ਏ (ਦੌੜਾਰਨੀ ਏਂ) | ਦੌੜਾਰਦੀਆਂ (ਦੌੜੇ ਕਰਦੀਆ) ਓ |
| | ਅਨਯ ਪੁਰਸ਼ | ਦੌੜਰਦੀ (ਐ) | ਦੌੜਾਰਦੀਆਂ (ਦੌੜੇ ਕਰਦੀਆ) |

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੂੌੜਨਾ (ਵਾਂ) | ਅਸ ਦੂੌੜਨੇ ਆਂ |
| | ਮਧਮ ਪੁਰਸ਼ | ਤੂੰ ਦੂੌੜਨਾ ਏਂ | ਤੁਸ ਦੂੌੜਨੇ ਓ |
| | ਅਨਯ ਪੁਰਸ਼ | ਉਹ ਦੂੌੜਨਾ ਐ | ਉਹ ਦੂੌੜਨੇ ਨੇ |
| ਇਸਤ੍ਰੀ ਲਿੰਗ | ਉਤਮ ਪੁਰਸ਼ | ਮੈਂ ਦੂੌੜਨੀਆਂ | ਅਸ ਦੂੌੜਨੀਆਂ (ਵਾਂ) |
| | ਮਧਮ ਪੁਰਸ਼ | ਤੂੰ ਦੂੌੜਨੀਏਂ | ਤੁਸ ਦੂੌੜਨੀਆਂ ਓ |
| | ਅਨਯ ਪੁਰਸ਼ | ਉਹ ਦੂੌੜਨੀਐ | ਉਹ ਦੂੌੜਨੀਆਂ ਨੇ । |

## (VII) ਸੰਭਾਵ—ਭਵਿਖਤ—ਡੋਗਰੀ

| | | ਇਕ ਵਚਨ | ਬਹੁ ਵਚਨ |
|---|---|---|---|
| ਦੋਵੇਂ ਲਿੰਗ | ਉਤਮ ਪੁਰਸ਼ | ਦੌੜਾਂ | ਦੌੜਦੇ |
| | ਮਧਮ ਪੁਰਸ਼ | ਦੌੜੇਂ | ਦੌੜ |
| | ਅਨਯ ਪੁਰਸ਼ | ਦੌੜੇ ਜਾਂ ਦੌੜੈ | ਦੌੜਨ |

### ਪੁਣਛੀ

| | | | |
|---|---|---|---|
| ਦੋਵੇਂ ਲਿੰਗ | ਉਤਮ ਪੁਰਸ਼ | ਮੈਂ ਦੂੜਾਂ | ਦੂੜੀਐਂ |
| | ਮਧਮ ਪੁਰਸ਼ | ਤੂੰ ਦੂੜੇਂ | ਦੂੜੋ |
| | ਅਨਯ ਪੁਰਸ਼ | ਉਹ ਦੂੜੈ | ਦੂੜਨ |

## (VIII) ਅਨਿਸਚਿਤ ਭਵਿਖਤ ਕਾਲ

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਦੋੜਗਾ (ਦੌੜੇਗੇ) | ਦੌੜਗੇ |
| | ਮਧਮ ਪੁਰਸ਼ | ਦੌੜਗਾ | ਦੋੜਗੇ |
| | ਅਨਯ ਪੁਰਸ਼ | ਦੌੜਗਾ (ਦੌੜਗ) | ਦੌੜਗਣ (ਪੰ: ਦੋੜਨਗੇ ਦਾ ਭਾਵ ਵਰਣ ਵਿਪਰਜਿਤ ਰੂਪ) |
| ਇਸਤ੍ਰੀ ਲਿੰਗ | ਉਤਮ ਪੁਰਸ਼ | ਦੌੜਗੀ (ਦੌੜੰਗ) | ਦੋੜਗੀਆਂ |
| | ਮਧਮ ਪੁਰਸ਼ | ਦੜਗੀ | ਦੌੜਗੀਓ |
| | ਅਨਯ ਪੁਰਸ਼ | ਦੌੜਗੀ (ਦੋੜਗ) | ਦੌੜਗੀਆਂ, ਦੌੜਗਣ |

### ਪੁਣਛੀ—ਅਨਿਸਚਿਤ ਭਵਿਖਤ ਕਾਲ

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੂੜਸਾਂ (ਦੂੜਸਾਂਗਾ) | ਅਸ ਦੂੜਸਾਂ, (ਦੂੜਸਾਂਗੇ) |
| | ਮਧਮ ਪੁਰਸ਼ | ਤੂੰ ਦੂੜਸੇਂ (ਦੂੜਸੇਂਗਾ) | ਤੁਸ ਦੂੜਸੋ (ਦੂੜਸੋਗੇ |
| | ਅਨਯ ਪੁਰਸ਼ | ਉਹ ਦੂੜਸੀ (ਦੂੜਸੀਗਾ) | ਉਹ ਦੂੜਸਣ (ਦੂੜਸਣਗੇ) |
| ਇਸਤ੍ਰੀ ਲਿੰਗ | ਉਤਮ ਪੁਰਸ਼ | ਮੈਂ ਦੂੜਸਾਂ (ਦੂੜਸਾਂਗੀ) | ਅਸ ਦੂੜਸਾਂ (ਦੂੜਸਾਂਗੀਆਂ |
| | ਮਧਮ ਪੁਰਸ਼ | ਤੂੰ ਦੂੜਸੇਂ (ਦੂੜਸੇਂਗੀ) | ਤੁਸ ਦੂੜਸੋ (ਦੂੜਸੋਗੀਆਂ) |
| | ਅਨਯ ਪੁਰਸ਼ | ਉਹ ਦੂੜਸੀ (ਦੂੜਸੀਗੀ) | ਉਹ ਦੂੜ ਸਣ (ਦੂੜ ਸਣਗੀਆਂ) |

## (IX) ਪੂਰਣ ਭੂਤ ਕਾਲ—ਡੋਗਰ

| | | | |
|---|---|---|---|
| ਪੁਲਿੰਗ | ਉਤਮ ਪੁਰਸ਼<br>ਮਧਮ ਪੁਰਸ਼<br>ਅਨਯ ਪੁਰਸ਼ | ਦੌੜਿਆ ਹਾ | ਦੜ ਹੇ |
| ਇਸਤ੍ਰੀ ਲਿੰਗ | ਉਤਮ ਪੁਰਸ਼<br>ਮਧਮ ਪੁਰਸ਼<br>ਅਨਯ ਪੁਰਸ਼ | ਦੌੜੀ ਹੀ | ਦੌੜੀਆਂ ਹੀਆਂ |

## ਪੂਰਣ ਭੂਤਕਾਲ—ਪੁਣਛੀ

| | | | |
|---|---|---|---|
| ਪੁਲਿੰਗ | ਉਤਮ ਪੁਰਸ਼ | ਮੈਂ ਦੌੜਿਆ ਸਾਂ ਸਿਆਂ | ਅਸ ਦੌੜੇ ਸਿਆਂ, ਸਾਂ |
| | ਮਧਮ ਪੁਰਸ਼ | ਤੂੰ ਦੌੜਿਆ ਸੇਂ, ਸਿਐਂ | ਤੁਸ ਦੌੜੇ ਸਿਓ, ਸੋ |
| | ਅਨਯ ਪੁਰਸ਼ | ਉਹ ਦੌੜਿਆ ਸਿਆ, ਸਾ | ਉਹ ਦੌੜੇ ਸਣ, ਸੇ |
| ਇਸਤ੍ਰੀਲਿੰਗ | ਉਤਮ ਪੁਰਸ਼ | ਮੈਂ ਦੌੜੀ ਸੀਆਂ, ਸਾਂ | ਅਸ ਦੌੜੀਆਂ ਸੀਆਂ ਸਾਂ |
| | ਮਧਮ ਪੁਰਸ਼ | ਤੂੰ ਦੌੜੀ ਸੀਏ, ਸੇਂ | ਤੁਸ ਦੌੜੀਆ, ਸੀਓ, ਸੋ |
| | ਅਨਯ ਪੁਰਸ਼ | ਉਹ ਦੌੜੀ ਸੀ | ਉਹ ਦੌੜੀਆਂ ਸੀਆਂ ਸਣ |

ਹੁਣ ਤੀਕ ਦਿੱਤੀਆਂ ਗਈਆਂ ਵਿਆਕਰਣਕ, ਤਥਾ ਭਾਸ਼ਾ ਵਿਗਿਆਨਕ ਸਮਾਨਤਾਵਾਂ ਜਾਂ ਉਪਭਾਸ਼ਾਈ ਭਿੰਨਤਾਵਾਂ ਤੋਂ ਭਾਸ਼ਾ ਵਿਗਿਆਨ ਦੇ ਮਾਹਿਰ ਸਹਿਜੇ ਹੀ ਦੇਖ ਸਕਦੇ ਹਨ ਕਿ ਇਨ੍ਹਾਂ ਦੋਹਾਂ ਉਪਭਾਸ਼ਾਵਾਂ ਦਾ ਆਪੋ ਵਿੱਚ ਕੀ ਸਬੰਧ ਹੈ ਅਤੇ ਅੱਗੋਂ ਦੋਹਾਂ ਦਾ ਪੰਜਾਬੀ ਨਾਲ ਕੀ ਰਿਸ਼ਤਾ ਜੁੜਦਾ ਹੈ । ਕਿਸੇ ਵੀ ਭਾਸ਼ਾ ਜਾਂ ਉਪਭਾਸ਼ਾ ਦਾ ਰਿਸ਼ਤਾ ਨਾ ਤਾਂ ਇਕੱਲਾ ਵਿਅਕਤੀ ਕੋਈ ਜੋੜ ਸਕਦਾ ਹੈ ਅਤੇ ਨਾਂ ਹੀ ਤੋੜ ਸਕਦਾ ਹੈ । ਉੱਪਰ ਦੱਸੀਆਂ ਗਈਆਂ ਭਾਸ਼ਾਈ ਵਿਸ਼ੇਸ਼ਤਾਈਆਂ ਕੇਵਲ ਪੰਜਾਬੀ ਅਤੇ ਪੰਜਾਬੀ ਭਾਸ਼ਾ ਸਮੂਹ ਥੱਲੇ ਆਉਂਦੀਆਂ ਉਪ–ਭਾਸ਼ਾਵਾਂ ਵਿੱਚ ਹੀ ਵੇਖਣ ਵਿੱਚ ਆਉਂਦੀਆਂ ਹਨ, ਇਸ ਲਈ ਜੋੜਨ ਤੋੜਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਕਿਸੇ ਵੀ ਭਾਸ਼ਾ ਅਤੇ ਉਸ ਦੀਆਂ ਉਪਭਾਸ਼ਾਵਾਂ ਦੇ ਸਬੰਧਾਂ ਜਾ ਉਨ੍ਹਾਂ ਦੇ ਵਖਰੇਪਨ ਨੂੰ ਦੱਸਣ ਲਈ ਹੱਠ ਧਰਮੀ ਜਾਂ ਸਿਰੜ–ਪੁਣਾ ਕਿਸੇ ਵੀ ਭਾਸ਼ਾ ਵਿਗਿਆਨੀ (ਜਾਂ ਮੋਟੇ ਸਬਦ ਵਿਚ ਭਾਸ਼ਾ–ਵਿਦਿਆਰਥੀ) ਨੂੰ ਨਹੀਂ ਸੋਭਦਾ । ਭਾਸ਼ਾ–ਵਿਗਿਆਨੀ ਨੂੰ ਤਾਂ ਭਾਸ਼ਾ ਵਿਗਿਆਨਕ ਨਿਯਮਾਂ ਮਨੁਸਾਰ ਕਿਸੇ ਭਾਸ਼ਾ ਜਾਂ ਉਪਭਾਸ਼ਾ ਨੂੰ ਪਰਖਣ ਨਾਲ ਸਿੱਟੇ ਸੁਤੇ ਸਿੱਧ ਹੀ ਲਭ ਪੈਣਗੇ ਇਕ ਦਆਨਤਦਾਰ ਭਾਸ਼ਾ–ਵਿਗਿਆਨੀ ਜਾਂ ਭਾਸ਼ਾ–ਵਿਦਿਆਰਥੀ ਵਿਗਿਆਨਿਕ ਤੱਥਾਂ ਦਾ ਧਿਐਨ ਜਿਹੜੇ ਨਤੀਜਿਆਂ ਉੱਤੇ ਅਪੜਾਉਂਦਾ ਹੈ, ਉਨਾਂ ਵੱਲੋਂ ਅੱਖਾਂ ਮੀਟਣਾ, ਭਾਸ਼ਾ ਜਾਂ ਉਪਭਾਸ਼ਾ

ਅਤੇ ਉਸ ਦੇ ਬੁਲਾਰਿਆਂ ਨਾਲ ਗਦਾਰੀ ਹੈ । ਡਾਕਟਰ ਸਿਧੇਸ਼ਵਰ ਵਰਮਾ ਜੀ, ''ਬੋਲੀਆਂ ਸ਼ਬਦ-ਬ੍ਰਹਮ ਦਾ ਰੂਪ ਹਨ 'ਕਿਹਾ ਕਰਦੇ ਹਨ । ਏਸ ਲਈ ਭਾਸ਼ਾਵਾਂ ਦੇ ਪਰਿਵਾਰ ਨੂੰ ਨਿਰਧਾਰਤ ਕਰਨ ਸਮੇਂ ਸਾਨੂੰ ਸਿਆਸੀ ਨੁਕਤਾ ਨਿਗਾਹ ਨਾਲ ਨਹੀਂ ਵੇਖਣਾ ਚਾਹੀਦਾ ਕਿਉਂਕਿ ਦ੍ਰਿਸ਼ਟੀਕੋਣ ਭਾਸ਼ਾ ਅਤੇ ਉਸਦੇ ਉਪਭਾਸ਼ਾ ਸਮੂਹ ਵਾਸਤੇ ਹਾਨੀਕਾਰਕ ਸਿੱਧ ਹੁੰਦਾ ਹੈ ।

ਲੋੜ ਹੈ ਕਿ ਕੇਂਦਰੀ ਜਾ ਰਿਆਸਤੀ ਸਰਕਾਰਾਂ (ਮੇਰਾ ਭਾਵ ਪੰਜਾਬੀ ਅਤੇ ਜੰਮੂ ਕਸ਼ਮੀਰ ਦੋਹਾਂ ਤੋਂ ਹੈ) ਇਸ ਪਾਸੇ ਧਿਆਨ ਦੇਣ ਅਤੇ ਇਨ੍ਹਾਂ ਦੋਹਾਂ ਭਾਸ਼ਾਵਾਂ ਦੇ ਅਧਿਐਨ ਲਈ ਕੁਝ ਪਿੜ ਮੋਕਲਾ ਕੀਤਾ ਜਾਏ ਤਾਂ ਜੋ ਭਾਸ਼ਾ ਸੰਸਾਰ ਵਿੱਚ ਅਹਿਮ ਭੁਲੇਖਿਆਂ ਨੂੰ ਕੱਢਿਆ ਜਾ ਸਕੇ । ਉਂਝ ਇਹ ਕਹਿਣਾ ਪਵੇਗਾ ਕਿ ਜੇ ਇਥੋਂ ਦੀਆਂ (ਭਾਵ ਪੰਜਾਬ ਅਤੇ ਜਮੂੰ ਕਸ਼ਮੀਰ ਦੀਆਂ) ਪੰਜਾਬੀ ਮੁਖੀ ਭਾਸ਼ਾਵਾਂ ਉੱਤੇ ਭਰਪੂਰ ਖੋਜ ਕੀਤੀ ਜਾਂ ਕਰਵਾਈ ਜਾਵੇ ਤਾਂ ਭਾਸ਼ਾ ਸੰਸਾਰ ਸਾਹਮਣੇ ਅੱਖਾਂ ਖੋਹਲਣ ਵਾਲੇ ਨਤੀਜੇ ਪ੍ਰਗਟ ਹੋਣਗੇ । ਸੰਭਵ ਹੈ, ਸਮੂਹ ਭਾਰਤੀ ਭਾਸ਼ਾਵਾਂ ਅਤੇ ਪੰਜਾਬੀ ਸਾਹਿਤ ਦੇ ਇਤਿਹਾਸ ਤਥਾ ਭਾਸ਼ਾ ਦੇ ਇਤਿਹਾਸ ਵਿੱਚ ਕਈਆਂ ਕਾਂਡਾਂ ਦਾ ਵਾਧਾ ਕਰਨਾ ਪਵੇਗਾ।

ਸਮੁੱਚੇ ਤੋਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਡੋਗਰੀ ਅਤੇ ਪੁਣਛੀ ਬੋਲਣ ਵਾਲੇ ਸਮੂਹ ਪ੍ਰਦੇਸ਼ ਵਿੱਚ ਹੀ ਹੁਣ ਜਿਸ ਤੇਜ਼ੀ ਨਾਲ ਪੰਜਾਬੀ ਆਪਣਾ ਅਸਰ ਕਰ ਰਹੀ ਹੈ, ਉਹ ਆਉਣ ਵਾਲੇ ਕੁਝ ਕੁ (ਪੰਜ—ਦਸ) ਸਾਲ ਹੀ ਦੱਸਣਗੇ । ਪੁਣਛੀ ਵਿੱਚ ਤਾਂ ਅੰਤਾਂ ਦੀ ਤਬਦੀਲੀ ਆ ਰਹੀ ਹੈ । ਨਾ, ਨੇ, ਨੀ, ਨੀਆਂ ਦੀ ਥਾਂ ਬਹੁਤੀ ਥਾਂ ਦਾ, ਦੇ ਦੀ, ਦੀਆਂ ਅਤੇ ਕੀ, ਗੀ, ਦੀ ਥਾਂ 'ਨੂੰ' ਆਦਿ ਵਰਤੇ ਜਾ ਰਹੇ ਹਨ । ਇਹ ਪੜ੍ਹਿਆਂ ਹੋਇਆ ਜਾਂ ਪੰਜਾਬੀ ਜਾਣਨ ਵਾਲਿਆਂ ਵਿੱਚ ਹੀ ਨਹੀਂ, ਸਮੂਹ ਜਨਤਾ ਵਿੱਚ ਹੈ । ਖਾਸ ਕਰਕੇ ਉਦੋਂ ਜਦੋਂ ਘਰੋਂ ਬਾਹਰ ਬਾਜ਼ਾਰ ਵਿੱਚ ਗੱਲਬਾਤ ਕੀਤੇ ਸੁਣੀਂਦਾ ਹੈ ਤਾਂ ਇਹ ਆ ਰਹੀਆਂ ਤਬਦੀਲੀਆਂ ਹੈਰਾਨ ਕਰਨ ਵਾਲੀਆਂ ਹਨ। ਇਹੀ ਵਿਚਾਰ ਡੋਗਰੀ ਸਬੰਧੀ ਵੀ ਅਨ ਢੁਕਦੇ ਹਨ ।

---

# ਪੰਜਾਬੀ ਤੇ ਉਰਦੂ

ਰਾਜਿੰਦਰ ਸਿਘ ਬੇਦੀ

ਇਹ ਗੱਲ ਸਾਬਤ ਕਰਨ ਲਈ ਕਿ ਉਰਦੂ ਜ਼ਬਾਨ ਪੰਜਾਬੀ ਵਿੱਚੋਂ ਨਿਕਲੀ ਹੈ ਜਾਂ ਏਹਦੇ ਵੱਧਣ ਫੁੱਲਣ ਵਿੱਚ ਪੰਜਾਬੀ ਬੋਲੀ ਦਾ ਵੱਡਾ ਭਾਗ ਹੈ, ਮੈਨੂੰ ਹਾਫਿਜ਼ ਮਹਿਮੂਦ ਸ਼ੀਰਾਨੀ ਜਾਂ ਕਿਸੇ ਹੋਰ ਆਲੋਚਕ ਦੇ ਹਵਾਲੇ ਦੀ ਲੋੜ ਨਹੀਂ । ਪਹਿਲਾਂ ਤਾਂ ਇਸ ਲਈ ਕਿ ਹਰ ਬੋਲੀ ਇਨਸਾਨੀ ਸਰੀਰ ਦੇ ਅੰਗਾਂ ਨਾਲ ਸ਼ੁਰੂ ਹੁੰਦੀ ਹੈ। ਜਿਹਨਾਂ ਦੇ ਨਾਂ ਮਾਂ ਪੁੱਤ ਨੂੰ ਸਭ ਤੋਂ ਪਹਿਲਾਂ ਸਿਖਾਉਂਦੀ ਹੈ ਅਤੇ ਜਿਸ ਕਾਰਨ ਉਸ ਨੂੰ ਮਾਤਰੀ ਭਾਸ਼ਾ ਕਿਹਾ ਜਾਂਦਾ ਹੈ । ਹਰ ਮੁਲਕ, ਹਰ ਦੇਸ਼ ਵਿੱਚ ਔਰਤਾਂ ਦੀ ਜਬਾਨ ਨੂੰ ਹੀ ਟਕਸਾਲੀ ਕਿਹਾ ਜਾਂਦਾ ਹੈ । ਇਸ ਦ੍ਰਿਸ਼ਟੀਕੋਣ ਨਾਲ ਦੇਖੀਏ ਤਾ ਪੰਜਾਬੀ ਤੇ ਉਰਦੂ ਦੇ ਰਿਸ਼ਤੇ ਦੀ ਸਪੱਸ਼ਟ ਸਮਝ ਆਉਂਦੀ ਹੈ । ਪੰਜਾਬੀ ਤੇ ਉਰਦੂ ਵਿੱਚ ਅੰਤਰ ਸਿਰਫ ਏਨਾ ਹੀ ਹੈ ਕਿ ਪੰਜਾਬੀ ਸ਼ਬਦ ਵਿੱਚ ਸੇਹਤ ਦਾ ਹੁਚਕਾ ਲੈ ਆਉਂਦੀ ਹੈ ਤੇ ਸੱਦ ਜਾਂ ਟਿੱਪੀ ਨੂੰ ਜ਼ਿਆਦਾ ਇਸਤੇਮਾਲ ਕਰਦੀ ਹੈ । ਉਦਾਹਰਣ :—

| ਪੰਜਾਬੀ | ਉਰਦੂ |
|---|---|
| ਹੱਥ | ਹਾਥ |
| ਕਨ | ਕਾਨ |
| ਟੰਗ | ਟਾਂਗ |
| ਲੱਤ | ਲਾਤ |
| ਅੱਖ | ਆਂਖ |
| ਗੱਲ | ਗਾਲ |
| ਨੱਕ | ਨਾਕ |

ਤੇ ਫਿਰ ਇਹ ਨਿਰੰਤਰ ਅੰਤਰ ਵਿੱਚ 'ਬਾਂਹ' ਹੁੰਦਿਆਂ ਹੋਇਆ ਉਰਦੂ ਵਿੱਚ ਵੀ 'ਬਾਂਹ' ਹੀ ਰਹਿੰਦਾ ਹੈ ਅਤੇ ਏਦਾਂ ਹੀ ਮੂੰਹ ਮੂੰਹ !

ਕੁੱਝ ਸ਼ਬਦ ਪੰਜਾਬੀਆਂ ਦੇ ਨਾਲ ਜਾਕੇ ਦਕਨੀ ਦਾ ਹਿੱਸਾ ਹੋ ਗਏ—ਉਸ ਦਕਨੀ ਦਾ ਜਿਸ ਨੂੰ ਉਰਦੂ ਜ਼ਬਾਨ ਦੀ ਮਾਂ ਕਿਹਾ ਜਾਂਦਾ ਹੈ । ਵਲੀ ਦਕਨੀ ਤੋਂ ਲੈ ਕੇ ਖਾਕਾਨੀ ਤੇ ਸਰਵਰ ਡੰਡਾ ਤੀਕ ਉਰਦੂ ਦਾ ਕਲਾਮ ਅੱਧਾ ਪੰਜਾਬੀ ਮਲੂਮ ਹੁੰਦਾ ਹੈ । ਕੁੱਝ ਹੀ ਮਹੀਨੇ

ਹੋਏ ਮੈਨੂੰ ਇਕ ਕਾਨਫਰੰਸ ਦੇ ਸਿਲਸਿਲੇ ਵਿਚ ਹੈਦਰਾਬਾਦ ਜਾਣ ਦਾ ਮੌਕਾ ਮਿਲਿਆ ਤੇ ਇਹ ਦੇਖ ਕੇ ਬੜਾ ਅਚੰਭਾ ਹੋਇਆ ਕਿ ਉਰਦੂ ਤੋਂ ਛੁੱਟ ਜਿਹੜੇ ਕਵੀ ਜਨ ਦੇਹਾਤ ਦੀ ਬੋਲੀ ਵਿੱਚ ਲਿਖਦੇ ਸਨ ਪੰਜਾਬੀ ਦਾ ਪ੍ਰਯੋਗ ਕਰਦੇ ਹਨ। ਉਰਦੂ ਸ਼ਾਇਰਾ ਵਿੱਚ ਕੁੱਝ ਤਾਂ ਐਸੇ ਹਨ ਜਿਹੜੇ ਬੋਲੀ ਦੇ ਦ੍ਰਿਸ਼ਟੀਕੋਣ ਤੋਂ Superstructural ਹਨ, ਬਦੇਸ਼ੀ ਭਾਸ਼ਾਵਾ ਤੇ ਕੌਮੀ ਬੋਲੀਆਂ ਤੇ ਅਧਾਰਿਤ ਹਨ, ਜਿਵੇਂ ਜ਼ੌਕ, ਗ਼ਾਲਿਬ ਤੇ ਉਹਨਾਂ ਦੀ ਪੀੜ੍ਹੀ ਦੇ ਕਵਿ। ਪਰ ਜਿਨ੍ਹਾਂ ਦੇ ਪੈਰ ਧਰਤੀ ਵਿੱਚ ਹਨ, ਉਹਨਾਂ ਦੇ ਕਲਾਮ ਵਿਚ ਸਾਨੂੰ ਠੇਠ ਪੰਜਾਬੀ ਦੇ ਸ਼ਬਦ ਮਿਲਦੇ ਹਨ। ਐਸੇ ਮਹਾਨ ਲੇਖਕਾਂ ਵਿੱਚੋਂ ਮੀਰ ਤੇ ਨਜ਼ੀਰ ਅਕਬਰ ਆਬਾਦੀ ਦਾ ਨਾਂ ਲਿਆ ਜਾ ਸਕਦਾ ਹੈ।

ਅਖੀਰ ਕੋਈ ਗੱਲ ਹੈ ਜਿਸ ਕਾਰਨ ਪੰਜਾਬੀ ਸਾਹਿਤਕਾਰ ਬੜੀ ਆਸਾਨੀ ਨਾਲ ਉਰਦੂ ਐੱਚ ਢਲ ਜਾਂਦਾ ਹੈ, ਇਸ ਦਾ ਕਾਰਨ ਵੀ ਏਹੋ ਹੀ ਹੈ ਕਿ ਉਰਦੂ ਬੋਲੀ ਪੰਜਾਬੀ ਦੀ ਔਲਾਦ ਨਹੀਂ ਤਾਂ ਚਾਚੇ ਤਾਏ ਦੀ ਬੇਟੀ ਜ਼ਰੂਰ ਹੈ। ਇਹਨਾਂ ਸਾਰੀਆਂ ਬੋਲੀਆਂ—ਇਥੋਂ ਤੀਕ ਕਿ ਫ਼ਾਰਸੀ ਦੀ ਦਾਦੀ ਸੰਸਕ੍ਰਿਤ ਹੈ ਜਿਹੜੀ ਪੰਜਾਬੀ ਦੀ ਸਕੀ ਭੈਣ ਹੈ। ਇਹ ਸਾਰਾ ਸਿਲਸਿਲਾ ਇਕ ਮਿਕ ਹੋਣ ਦੇ ਕਾਰਣ ਹੀ ਹੈ ਕਿ ਉਰਦੂ ਦੀ ਜ਼ੁਲਫ ਸੰਵਾਰੀ ਤੇ ਪੰਜਾਬੀ ਨੇ ਜਾਂ ਪੰਜਾਬੀਆਂ ਨੇ। ਸਆਦਤ ਹਸਨ ਮਿੰਟੋ, ਕ੍ਰਿਸ਼ਨ, ਚੰਦਰ, ਉਪਿੰਦਰ ਨਾਥ ਅਸ਼ਕ, ਪੰਡਤ ਸੁਦਰਸ਼ਨ, ਯੱਸ਼ਪਾਲ, ਰਾਮ ਲਾਲ, ਜੋਗਿੰਦਰਪਾਲ, ਸਤੀਸ਼ ਬੱਤਰਾ ਤੇ ਹੋਰ ਸੈਂਕੜੇ ਹੀ ਸਾਹਿਤਕਾਰ ਹਨ ਜਿਨ੍ਹਾਂ ਨੇ ਗੱਦ ਵਿੱਚ ਚਮਤਕਾਰ, ਦਿਖਾਏ ਤੇ ਪੱਦ ਵਿੱਚ ਇਕਬਾਲ, ਮੈਂਹਰੂਮ, ਫੋਜ਼, ਨਦੀਮ ਕਾਸਮੀ, ਅਦਮ, ਅਰਸ਼, ਜੋਸ਼, ਮਲਸਿਆਨੀ,ਸਰਸ਼ਾਰ ਸੈਨਾਨੀ ਤੇ ਹੋਰ ਕਈ ਕਵੀਜਨਾਂ ਦਾ ਨਾਂ ਸਤਿਕਾਰ ਨਾਲ ਲਿਆ ਜਾ ਸਕਦਾ ਹੈ।

ਜਿਹੜੇ ਪੰਜਾਬੀ ਤੇ ਉਰਦੂ ਦੇ ਇਸ ਰਿਸ਼ਤੇ ਨੂੰ ਨਹੀਂ ਸਮਝਦੇ, ਨਾਦਾਨੀ ਜਾਂ ਤੁਅਸਬ ਦੇ ਸ਼ਿਕਾਰ ਹਨ। ਇਹ ਉਹਨਾਂ ਦੇ ਕਾਰਨ ਹੀ ਹੈ ਕਿ "ਉਰਦੂ ਵਾਲੇ" ਮੇਰੇ ਜਿਹੇ ਆਦਮੀ ਨੂੰ ਪੰਜਾਬੀ ਦਾ ਲੇਖਕ ਤੇ "ਪੰਜਾਬੀ ਵਾਲੇ" ਉਰਦੂ ਲੇਖਕ ਕਹਿੰਦੇ ਹਨ ਤੇ ਸਾਡੀ ਹੈਸੀਅਤ ਉਸ ਵਿਚੋਲੇ ਵਰਗੀ ਹੈ" ਜਿਸ ਨੂੰ ਬਾਰ ਬਾਰ ਪੁੱਛਿਆ ਜਾਂਦਾ ਹੈ ਕਿ ਤੁਸੀਂ ਕੁੜੀ ਵੱਲੋਂ ਹੋ ਕਿ ਮੁੰਡੇ ਵੱਲੋਂ ਉਹ ਦੋਹਾਂ ਵੱਲੋਂ ਹਨ ਤੇ ਕਿਸੇ ਵੱਲੋਂ ਵੀ ਨਹੀਂ। ਪੰਜਾਬੀ ਤੇ ਉਰਦੂ ਵਿੱਚ ਵੰਡਿਆਂ ਹੋਇਆ ਮੇਰਾ ਵੀ ਜੀ ਕਰਦਾ ਹੈ ਕਿ ਇਕ ਨਵੀਂ ਬੋਲੀ ਦੀ ਨੀਂਹ ਰਖ ਦਿਆਂ ਜਿਹਦਾ ਨਾ ਹੋਵੇ ਪੰਜੁਰਦੂ।

# ਪੰਜਾਬੀ ਅਤੇ ਹਿੰਦੀ

ਡਾ: ਸੀਤਾ ਰਾਮ ਬਾਹਰੀ

ਇਤਿਹਾਸਕ ਰੂਪ ਵਿੱਚ ਹਿੰਦੀ ਜਿੰਨੀ ਪੰਜਾਬੀ ਦੇ ਨੇੜੇ ਹੈ ਇੰਨੀ ਉਹ ਪੂਰਬੀ ਹਿੰਦੀ ਦੀਆਂ ਬੋਲੀਆਂ (ਅਵਧੀ, ਮੈਥਿਲੀ ਆਦਿ) ਦੇ ਨੇੜੇ ਨਹੀਂ। ਇਸ ਦਾ ਵੱਡਾ ਕਾਰਨ ਤਾਂ ਇਹ ਹੈ ਕਿ ਹਿੰਦੀ ਦੇ ਮੁੱਢਲੇ ਰੂਪ 'ਹਿੰਦਵੀ' ਦਾ ਵਿਕਾਸ ਦਿੱਲੀ ਦੀ ਵਿਜੈ (1191 ਈ:) ਤੋਂ ਪਹਿਲਾਂ ਲਾਹੌਰ ਵਿੱਚ ਗ਼ਜ਼ਨਵੀ ਰਜਵਾੜਿਆਂ ਦੇ ਸ਼ਾਸ਼ਨਕਾਲ (1027–1193 ਈ:) ਨੇ ਕੀਤਾ ਸੀ।

ਪੁਰਾਤਨ ਫ਼ਾਰਸੀ ਇਤਿਹਾਸਾਂ ਵਿੱਚ ਹਿੰਦਵੀ (ਹਿੰਦੀ) ਦੇ ਜੋ ਸ਼ਬਦ ਨਮੂਨੇ ਵੱਜੋਂ ਆਏ ਹਨ ਉਨ੍ਹਾਂ ਦਾ ਲਹਿਜਾ ਵੀ ਪੰਜਾਬੀ ਵਾਲਾ ਹੈ —

ਪਗ, ਅੰਬ, ਖੰਡ, ਗੱਡੀ, ਤਲ(ਤਾਲਾਬ),ਢੰਡ(ਝੀਲ), ਝਖੜ; ਲੰਘਣ; ( ਫਾਕਾ), ਖਟ(ਖਾਟ), ਕਿੱਕਰ, ਮੂੰਗ, ਭੱਠੀ, ਨਿਮ (ਨੀਮ) ਧਤੂਰਾ (ਧਾਤੂਰਾ), ਕਪੂਰ (ਕਾਫ਼ੂਰ), ਕੌਲ (ਕੰਵਲ), ਆਦਿ।

ਅਮੀਰ ਖੁਸਰੋ ਦੀ ਖਾਲਿਕ ਬਾਰੀ ਵਿੱਚ ਦੂਸਰਾ, ਤੀਸਰਾ, ਸੁਰਜ (ਸੂਰਜ) ਪੰਜਾਬੀ ਲਹਿਜੇ ਵਾਲੇ ਸ਼ਬਦ ਵੀ ਮਿਲਦੇ ਹਨ, ਅਤੇ ਬ੍ਰਜ ਭਾਖਾ ਦੇ ਬੀਜਲੀ, ਕੂਤਾ, ਮਾਛਰ, ਮਾਖੀ ਆਦਿ ਵੀ।

ਪੰਜਾਬੀ ਦੀ ਧਾਰਨਾ ਤੇ ਹਿੰਦੀ ਉਰਦੂ ਵਿੱਚ ਪੰਜਾਬੀ ਦੇ ਅਨੇਕ ਸ਼ਬਦ ਹੁਣ ਵੀ ਵਰਤਮਾਨ ਹਨ—

ਸਬ, ਕਲ੍ਹ, ਕੁਛ, ਸਚ, ਨਥ, ਰੱਤੀ, ਚੱਕੀ, ਮਿੱਟੀ, ਮੱਖਨ, ਬਿਜਲੀ, ਸਿੱਧ, ਮੱਖੀ, ਮਛਰ, ਲੰਬਾ ਪੱਕਾ, ਕੱਚਾ, ਬਿੱਲੀ, ਛੱਤ, ਘੰਟੀ, ਚੱਕਰ, ਅੰਡਾ, ਬਿੱਛੂ, ਕੁੱਤਾ, ਚੱਦਰ।

ਇਸ ਤਥ ਪੁਰ ਵਿਚਾਰ ਕਰਦਿਆਂ ਡਾ. ਸੁਨੀਤਿ ਕੁਮਾਰ ਨੇ ਲਿਖਿਆ ਹੈ ਕਿ ਇਹ ਸਪਸ਼ਟ ਰੂਪ ਵਿੱਚ ਪੰਜਾਬੀ ਦਾ ਪ੍ਰਭਾਵ ਹੈ। ਉਨ੍ਹਾਂ ਨੇ ਇਹ ਵੀ ਮੰਨਿਆ ਹੈ ਕਿ ਭਾਰਤ ਵਿੱਚ ਭਾਸ਼ਾਈ ਪ੍ਰਭਾਵ ਦੀ ਲਹਿਰ ਆਮ ਕਰਕੇ ਪੱਛਮ ਵੱਲੋਂ, ਪੰਜਾਬ ਵੱਲੋਂ, ਪੂਰਬ ਵੱਲ ਚਲਦੀ ਰਹੀ ਹੈ।

ਅਟਕ ਪਾਰ ਦੀ ਬੋਲੀ ਹਿੰਦਕੀ ਜਾ ਹਿੰਦਕੋ ਅਖਵਾਉਂਦੀ ਹੈ, ਖਵਰੇ ਇਸੇ ਤੋਂ ਵਿਕਸਿਤ ਹੋਕੇ ਹਿੰਦਵੀ ਨੇ ਪੱਛਮੀ ਪੰਜਾਬ ਵਿਚ ਸਾਹਿਤਕ ਰਚਨਾਵਾਂ ਦੀ ਪਿਰਤ ਪਾਈ ਸੀ।

ਸਰਾਪਾ, ਚਰਪਟ, ਗੋਰਖ ਆਦਿ ਸਿੱਧਾਂ ਜੋਗੀਆਂ ਦੀ ਬਾਣੀ ਵਿੱਚ ਅਨੇਕ ਪੰਜਾਬੀ ਪ੍ਰਯੋਗ ਮਿਲਦੇ ਹਨ। ਇਨ੍ਹਾਂ ਦੀ ਪਰੰਪਰਾ 16ਵੀਂ ਸਦੀ ਤਕ ਸਪਸ਼ਟ ਮਿਲਦੀ ਹੈ। 16ਵੀਂ ਸਦੀ ਤੋਂ ਬਾਅਦ ਪੰਜਾਬ ਦੇ ਨੇਤਾ ਧੀਰੇ ਧੀਰੇ ਵਿਆਪਕ ਜਨਭਾਸ਼ਾ ਬ੍ਰਜ ਨੂੰ ਆਪਣੀਆਂ ਰਚਨਾਵਾਂ ਦਾ

ਮਾਧਿਅਮ ਬਣਾਉਣ ਲੱਗ ਪਏ ਸਨ । ਪਰ ਪੰਜਾਬੀ ਸੂਫੀਆਂ ਦੀ ਕਾਵਿ ਭਾਸ਼ਾ ਨਿਰੋਲ ਪੰਜਾਬੀ ਰਹੀ ਹੈ। ਇਸ ਦ੍ਰਿਸ਼ਟੀ ਤੋਂ ਸੂਫੀਆਂ ਦਾ ਉਹ ਸਾਹਿਤ ਵੀ ਕੀਮਤੀ ਹੈ ਜੋ ਪੰਜਾਬੋਂ ਬਾਹਰ ਵਿਕਸਿਤ ਹੋਇਆ। ਵਿਸ਼ੇਸ਼ ਕਰ ਮੁੱਢਲੀ ਹਿੰਦਵੀ ਹਿੰਦੀ ਵਾਰਤਕ ਦੇ ਵਿਕਾਸ ਵਿੱਚ ਪੰਜਾਬੀ ਦਾ ਚੋਖਾ ਯੋਗਦਾਨ ਦਿਸਦਾ ਹੈ ।

1. ਬਾਬਾ ਫਰੀਦ ਦੀ ਧੀ ਬੀਬੀ ਆਇਸ਼ਾਂ (13ਵੀਂ ਸਦੀ ਈਸਵੀ) ਨੇ ਇਕ ਵੇਰ ਦੌਲਤਾਬਾਦ ਵਿੱਚ ਬਰਹਨੁੱਦੀਨ ਨੂੰ ਕਹਿਆ ਸੀ—

ਐ ਬੁਰਹਾਨੁਦੀਨ
ਸਾਡੀ ਧੀਆ ਕੂ ਕੇਹਾ ਹਸਦਾ ਹੈ ।

2. ਪਾਨੀਪਤ (ਪੁਰਾਤਨ ਨਾਉਂ ਪਾਣੀਪਥ) ਦੇ ਪ੍ਰਸਿੱਧ ਸੂਫੀ ਬੂਅਲੀ ਕਲੰਦਰ(ਮ੍ਰਿਤੂ 1323 ਈ.) ਦਾ ਸ਼ਬਦ ਸੁਣ ਕੇ ਸੰਗੀਤ ਦੇ ਰਸੀਆ ਅਮੀਰ ਖੁਸਰੋ ਦੀਆਂ ਅੱਖਾਂ ਵਿੱਚ ਪਾਣੀ ਆ ਗਇਆ ਸੀ। ਬੂਅਲੀ ਕਲੰਦਰ ਨੇ ਪੁੱਛਿਆ—

"ਤੂੰ ਕਾਕਾ ਕੁਝ ਸਮਝਦਾ ਹੈਂ ?"

3. ਬੁਰਹਾਨੁਦੀਨ (ਮ੍ਰਿਤੂ 1446 ਈ.) ਜਦੋਂ ਆਪਣੇ ਪੁਤਰ ਸ਼ਾਹ ਮਹਮੂਦ ਕੋਲ ਬਟਵਾ (ਅਹਿਮਦਾ ਬਾਦ) ਵਿਚ ਰਹਿੰਦੇ ਸਨ। ਉਨ੍ਹਾਂ ਨੇ ਸ਼ਾਹ ਰਾਜੂ ਦੇ ਜਨਮ ਪੁਰ ਕਹਿਆ ਸੀ—

"ਭਾਈ ਮਹਮੂਦ ਖੁਸ਼ ਹੈ !
ਅਸਾਂ ਥੀਂ ਵੱਡਾ, ਤੁਸਾਂ ਥੀ ਵੱਡਾ
ਅਸਾਡੇ ਘਰ ਜਲਾਲ ਜਹਾਨੀਆ ਆਇਆ ਹੈ ।

4. ਸ਼ਾਹ ਮੁਹਮਦ ਗੌਸ ਗਵਾਲਿਆਰੀ (ਮ੍ਰਿਤੂ 1562 ਈ.) ਦਾ ਇਕ ਵਚਨ ਪੁਸਤਕਾਂ ਵਿੱਚ ਅੰਕਿਤ ਹੈ—

ਵਚਨ ਪੁਸਤਕਾਂ ਵਿੱਚ ਅੰਕਿਤ ਹੈ......
'ਭੇਖੀ ਬੱਚਾ ਖੁਦਾ ਕੂ ਨ ਮੇਲੇ ।'
ਅਰਥਾਤ ਭੇਖਧਾਰੀ ਖੁਦਾ ਨੂੰ ਮਿਲਾ ਨਹੀਂ ਸਕਦਾ ।

5. ਮਿਰਜ਼ਾ ਸੌਦਾ (1713–1780 ਈ.) ਵੀ ਪੰਜਾਬੀ ਲਹਿਜੇ ਵਿੱਚ 'ਬਾਤੇਂ ਨਹੀਂ ਭਲੀਆਂ' ਅਤੇ ਗਲੇ ਕੀ ਹਾਰ ਹੋ ਪੜੀਆਂ । ਲਿਖ ਗਏ ਹਨ —

(ਕ) ਦਿਵਾਨਾ ਹੋ ਗਇਆ ਸੌਦਾ ਤੂੰ ਆਖਰ ਰੇਖ਼ਤਾ ਪੜ੍ਹ ਪੜ੍ਹ ।
ਨ ਮੈਂ ਕਹਤਾ ਥਾ ਐ ਜ਼ਾਲਿਮ ਕਿ ਯਹ ਬਾਤੇਂ ਨਹੀਂ ਭਲੀਆਂ ॥

(ਖ) ਗੁਥੀ ਨਿਕਲੇ ਹੈਂ ਲਖਤੇ ਦਿਲ ਸੇ ਤਾਰ—ਏ—ਅਸ਼ਕ ਕੀ ਲੜੀਆਂ
ਯੇ ਅੱਖੀਆਂ ਕਿਉਂ ਮੇਰੇ ਜੀ ਕੇ ਗਲੇ ਕੀ ਹਾਰ ਹੋ ਪੜੀਆਂ ।

6. ਸੱਯਦ ਇਨ੍ਹਾਂ ਅਲਾਹ ਖ਼ਾਨ (ਮ੍ਰਿਤੂ 1814 ਈ.) ਦੀ 'ਰਾਨੀ ਕੇਤਕੀ ਕੀ ਕਹਾਨੀ' ਵਿੱਚ ਵੀ ਕਈ ਪੰਜਾਬੀ ਪ੍ਰਯੋਗ ਮਿਲਦੇ ਹਨ —

ਆਤੀਆਂ ਜਾਤੀਆਂ ਜੋ ਸਾਂਸੇਂ ਹੈ
ਪੀਆ ਕੇ ਦਰਸ ਬਿਨ ਫਾਂਸੇ ਹੈ

7. ਰਾਜਾ ਸ਼ਿਵਪ੍ਰਸਾਦ ਸਿਤਾਰ–ਏ–ਹਿੰਦ ਵਲੋਂ ਸੰਪਾਦਿਤ ਉਰਦੂ ਪੁਸਤਕ 'ਮਜ਼ਾਮੀਨ' ਦੀ ਕਹਾਣੀ ਸ਼ਕੁੰਤਲਾ ਵਿੱਚ ਅਨੇਕ ਪੰਜਾਬੀ ਪ੍ਰਯੋਗ ਮਿਲਦੇ ਹਨ। ਲੇਖਕ ਨੇ ਆਪਣੀ ਬੋਲੀ ਰੇਖਤਾ ਮੰਨੀ ਹੈ —

(ਕ) ਸਭੋਂ ਪਰ ਉਸ ਬਨ ਮੇਂ ਉਦਾਸੀ ਛਾ ਗਈ—
(ਖ) ਰਾਜੋ ਕੋ ਰਾਜ ਕਾਜ ਦੇ ਸਬਬ ਯਾਦ ਬਹੁਤ ਕਮ ਰਹਤੀ ਹੈ।

ਗੋਕਾ ਪੇਕਾ, ਨਾਨਕੇ, ਦਾਦਕੇ, ਫਾਜਿਲਕਾ, ਕਾਮੋਕੇ, ਢੁਡੀਕੇ, ਮੁਦਕੀ, ਪੱਤੋਕੀ, ਚੀਚੋਕੀ ਮਲੀਆਂ... ਵਿੱਚ ਕਾ, ਕੇ, ਕੀ ਦਾ ਪ੍ਰਯੋਗ ਅਤੇ ਮਲਵਈ ਉਪਬੋਲੀ ਵਿੱਚ —

ਰਾਮੂ ਕਿਆਂ; ਰਾਮੂ ਕਾ ਘਰ
ਰਮੂ ਕੀਆਂ ਧੀਆਂ

ਆਦਿ ਇਸ ਗਲ ਦੀ ਗਵਾਹੀ ਦੇਂਦੇ ਹਨ ਕਿ ਦਾ, ਦੇ, ਦੀ ਤੋਂ ਛੁਟ ਕਾ, ਕੇ, ਕੀ ਅਤੇ ਕੀਆਂ ਦਾ ਪ੍ਰਯੋਗ ਵੀ ਪੰਜਾਬੀ ਵਿੱਚ ਪ੍ਰਚਲਿਤ ਰਿਹਾ ਹੈ

ਹਿੰਦੀ ਦਾ 'ਥਾ' ਕਿਥੋਂ ਆਇਆ ਹੈ। ਹੋਨਾ ਦਾ ਭੂਤ ਕਾਲ ਹੁਆ ਹੈ ਪਰ 'ਹੈ' ਦਾ ਭੂਤਕਾਲ 'ਥਾ' ਮੰਨਿਆ ਜਾਂਦਾ ਹੈ। ਹਿੰਦੀ ਵਿੱਚ ਥੀਣਾ ਤੋਂ ਥੀਆ ਜਾਂ ਥਇਆ ਭੂਤ ਕਾਲ ਹੈ, ਥੀਂਦਾ, ਥੀਸੀ ਆਦਿ ਰੂਪ ਸਧਾਰਨ ਹਨ। ਇਸ ਲਈ ਹਿੰਦੀ 'ਥਾ' ਦਾ ਸਬੰਧ 'ਥੀਣਾ' ਨਾਲ ਜੁੜਦਾ ਹੈ।

ਲਹਿੰਦੀ ਦੇ ਕ੍ਰਮਵਾਚੀ ਰੂਪ ਕੀਚੇ, ਦਿਚੇ, ਕਰਿਜੇ ਆਦਿ ਤੋਂ ਹਿੰਦੀ ਕੀਜੇ, ਦੀਜੇ, ਕਰੀਏ, ਆਦਿ ਰੂਪ ਬਣੇ ਜਾਪਦੇ ਹਨ—ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸ—

ਨੇਕ ਰੋਜ਼ ਮੱਰਾ ਦੇ ਰੂਪ ਅਤੇ ਮੁਹਾਵਰੇ ਪੰਜਾਬੀ ਹਿੰਦੀ ਦੇ ਸੰਜੋਗ ਨਾਲ ਬਣੇ ਹਨ... ਮੋਟਾ ਝੋਟਾ, ਹਲਕਾ ਫੁਲਕਾ, ਮਿਲਨਾ ਜੁਲਨਾ, ਚੰਗਾ ਭਲਾ ਆਦਿ

ਉਪਰਲੀਆਂ ਸਮਸਿਆਵਾਂ ਪੁਰ ਚਾਨਣ ਪਾਉਣ ਲਈ ਪੰਜਾਬੀ ਅਤੇ ਹਿੰਦੀ ਦਾ ਤੁਲਨਾਤਮਕ ਅਧਿਐਨ, ਪੁਰਾਤਨ ਸਾਹਿਤ ਘੋਖ ਕੇ ਕਰਨ ਨਾਲ ਬਹੁਤ ਕੀਮਤੀ ਤਥ ਲਭਣ ਦੀ ਆਸ ਹੈ।

ਪੰਜਾਬੀ ਬੋਲੀ ਦਾ ਇਤਿਹਾਸ ਇਕ ਪ੍ਰਕਾਰ ਦਾ ਜਨਤਾ ਵਾਦੀ ਇਤਿਹਾਸ ਹੈ, ਪਰ ਸਾਡਾ ਪੁਰਾਣਾ ਇਤਿਹਾਸ ਦਰਬਾਰਾਂ ਅਤੇ ਦਰਬਾਰੀਆਂ ਪ੍ਰਤਿ ਲਿਖਿਆ ਮਿਲਦਾ ਹੈ, ਇਸੇ ਲਈ ਦਰਬਾਰੀ ਸਾਹਿਤ ਤੋਂ ਛੁੱਟ ਲੋਕ ਸਾਹਿਤ ਅਤੇ ਲੋਕ ਭਾਸ਼ਾ ਦਾ ਅਧਿਐਨ ਪੰਜਾਬੀ ਬੋਲੀ ਦੀ ਮਹੱਤਾ ਪੁਰ ਵਧੇਰੇ ਚਾਨਣ ਪਾਉਂਦਾ ਹੈ। ਸੰਤਾਂ, ਸੂਫੀਆਂ ਤੇ ਫ਼ਕੀਰਾਂ ਦੀਆਂ ਰਚਨਾਵਾਂ ਵਿੱਚ ਪੰਜਾਬੀ ਰੰਗਤ ਸਦਾ ਹੀ ਉਘੜੀ ਉਘੜੀ ਨਿਘੀ ਨਿਘੀ ਬਣੀ ਰਹੀ ਹੈ ਪਰ ਮੌਲਵੀਆਨਾ ਅਤੇ ਪੰਡਤਾਊ ਸਾਹਿਤ ਨੇ ਵਿਸ਼ੇਸ਼ ਕਰਕੇ 1850 ਈ. ਤੋਂ ਬਾਅਦ ਪੁਰਾਤਨ ਹਿੰਦੀ ਦੇ ਪੰਜਾਬੀ ਪ੍ਰਯੋਗ ਟਕਸਾਲੋਂ

ਬਾਹਰ ਕੱਢਣ ਦੇ ਅਜਿਹੇ ਉਪਰਾਲੇ ਕੀਤੇ ਕਿ ਉਰਦੂ ਫਾਰਸੀ ਦੀ ਬਾਂਦੀ ਬਣ ਗਈ ਅਤੇ ਹਿੰਦੀ ਸੰਸਕ੍ਰਿਤ ਦੀ। ਇਸ ਸਾਮਰਾਜਵਾਦੀ ਆਪਾ ਧਾਪੀ ਵਿਰੁਧ ਪੰਜਾਬੀ ਨੇ ਕਦੇ ਰੋਸ ਪ੍ਰਗਟ ਨਹੀਂ ਕੀਤਾ, ਸਗੋਂ ਆਪਣੀ ਉਦਾਰਤਾ ਨਾਲ ਬਾਹਰਲੇ ਪ੍ਰਭਾਵਾਂ ਦਾ ਸੁਆਗਤ ਵੀ ਕੀਤਾ। ਸਾਡਾ ਵਰਤਮਾਨ ਆਲੋਚਨਾ ਸਹਿਤ ਵੀ ਇਸ ਤਥ ਦੀ ਸਾਖੀ ਭਰਦਾ ਹੈ। ਫਿਰ ਵੀ ਇਸ ਸਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜਨਤਾ ਵਾਦੀ ਦ੍ਰਿਸ਼ਟੀਕੋਣ ਅੱਜ ਵੀ ਮੰਗ ਕਰਦਾ ਹੈ ਕਿ ਹਿੰਦੀ-ਪੰਜਾਬੀ ਦਾ ਸੁਮੇਲ ਵਿਕਾਸ ਵਾਨ ਹੋਵੇ।

ਅਕਤੂਬਰ, 1962 ਵਿੱਚ ਪੰਜਾਬੀ ਜ਼ਿਲਾ ਪਧਰ ਤੇ ਸ਼ਾਸ਼ਨ ਦੀ ਬੋਲੀ ਘੋਸ਼ਿਤ ਕੀਤੀ ਗਈ ਸੀ, ਅਤੇ ਇਕ ਜਨਵਰੀ, 1968 ਤੋਂ ਪੰਜਾਬੀ ਬੋਲੀ ਪੰਜਾਬੀ ਸੂਬਾ ਅਰਥਾਤ ਪੰਜਾਬ ਪ੍ਰਦੇਸ਼ ਦੀ ਸਰਕਾਰ ਭਾਸ਼ਾ ਘੋਸ਼ਿਤ ਹੋਈ ਹੈ। ਆਸ ਹੈ ਕਿ ਇਸ ਦੇ ਵਿਕਾਸ ਨਾਲ ਹਿੰਦੀ ਨੂੰ ਭੀ ਚੰਗੀ ਪੁਸ਼ਟੀ ਤੇ ਪ੍ਰੇਰਨਾ ਮਿਲੇਗੀ ਅਤੇ ਇਸ ਦੀ ਭਾਸ਼ਾਈ ਖੋਜ ਹਿੰਦੀ ਦੇ ਪੁਰਾਤਨ ਸਬੰਧਾਂ ਨੂੰ ਉਜਾਗਰ ਕਰੇਗੀ।

ਪੰਜਾਬੀ ਦੀ ਸਾਦਾ,, ਸੁਹਜ ਅਤੇ ਉਦਾਰ ਸ਼ਬਦਾਵਲੀ ਹਾਲੀ ਵੀ ਹਿੰਦੀ ਦੇ ਕਈ ਕੰਮ ਸਾਰ ਸਕਦੀ ਹੈ, ਵਿਸ਼ੇਸ਼ ਕਰਕੇ ਖੇਤੀ ਬਾੜੀ ਦੇ ਪੰਜਾਬੀ ਪਰਿਭਾਸ਼ਿਕ ਸ਼ਬਦ ਬਹੁਤ ਉਪਯੋਗੀ ਹਨ।

# ਪੰਜਾਬੀ ਤੇ ਸੰਸਕ੍ਰਿਤ

ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ

ਪੰਜਾਬੀ ਅੱਜ ਦੇ ਪੰਜਾਬ ਦੀ ਸਜੀਵ ਬੋਲੀ ਹੈ। ਇਤਿਹਾਸ ਸਾਖੀ ਹੈ ਕਿ ਪੰਜਾਬ ਦੀ ਧਰਤੀ ਤੇ ਅਨੇਕਾਂ ਝਖੜ ਝੁਲੇ, ਕਈ ਰਾਜ ਪਲਟੇ, ਹੱਦਾਂ ਢਹੀਆਂ ਤੇ ਬਣੀਆਂ ਤੇ ਓਪਰੀਆਂ ਬੋਲੀਆਂ ਆਈਆਂ ਤੇ ਗਈਆਂ ਪਰ ਪੰਜਾਬੀ ਬੋਲੀ ਇਨ੍ਹਾਂ ਘੁੱਪ ਹਨ੍ਹੇਰਿਆਂ ਵਿੱਚੋਂ ਕਿਰਨਮ ਕਿਰਨੀਂ ਟਿਮਕਦੀ ਰਹੀ। ਆਸਟ੍ਰਿਕ, ਦ੍ਰਾਵਿੜ, ਦਾਰਦਿਕ, ਯਵਨ, ਤੁਰਕੀ ਫ਼ਾਰਸੀ ਨੇ ਆ ਆ ਕੇ ਪੰਜਾਬੀ ਨੂੰ ਰੰਗਾਣਾਂ ਚਾੜੀਆਂ ਪਰ ਸਭ ਕੁਝ ਦੇ ਬਾਵਜੂਦ ਪੰਜਾਬੀ ਭਾਸ਼ਾ ਦੀ ਆਤਮਾ ਪੰਜਾਬੀ ਹੀ ਰਹੀ। ਪੰਜਾਬੀ ਦੀ ਸਦਜੀਵੀ ਹਸਤੀ ਦਾ ਰਾਜ ਸ਼ਾਇਦ ਇਸ ਦੀ ਸਨਾਤਨ ਰੁਚੀ ਹੈ ਜਿਹੜੀ ਇਸ ਨੂੰ ਇਕ ਪਾਸੇ ਆਪਣੇ ਵਿਰਸੇ ਨਾਲ ਅਤੇ ਦੂਜੇ ਪਾਸੇ ਸੁਤੰਤਰ ਵਿਕਾਸ ਨਾਲ ਜੋੜੀ ਰਖਦੀ ਆਈ ਹੈ। ਸਨਾਤਨਤਾ ਤੇ ਨਵੀਨਤਾ ਪੰਜਾਬੀ ਭਾਸ਼ਾ ਦੇ ਦੋ ਦੁਰਲੱਭ, ਪਰ ਆਪੋ ਵਿੱਚ ਵਿਰੋਧ, ਸੁਭਾ ਹਨ। ਪੰਜਾਬੀ ਦੇ ਇਸ ਸਨਾਤਨੀ ਸੁਭਾ ਦੀ ਨੀਂਹ ਸੰਸਕ੍ਰਿਤ ਭਾਸ਼ਾ ਹੈ।

ਪੰਜਾਬੀ ਤੇ ਸੰਸਕ੍ਰਿਤ ਦੇ ਸਬੰਧ ਮਾਂ ਧੀ ਵਾਲੇ ਹੀ ਕਹੇ ਜਾ ਸਕਦੇ ਹਨ। ਵਿਦਵਾਨਾਂ ਨੇ ਸੰਸਕ੍ਰਿਤ ਦੇ ਦੋ ਰੂਪ ਮਿੱਥੇ ਹਨ, ਵੈਦਿਕ ਸੰਸਕ੍ਰਿਤ ਤੇ ਕਲਾਸੀਕਲ ਸੰਸਕ੍ਰਿਤ। ਭਾਰਤ–ਪ੍ਰਵੇਸ਼ ਸਮੇਂ ਕੋਈ ਪੰਜ ਹਜ਼ਾਰ ਸਾਲ ਪਹਿਲਾਂ, ਆਰੀਆ ਲੋਕ ਜਿਹੜੀ ਬੋਲੀ ਬੋਲਦੇ ਸਨ, ਉਸ ਨੂੰ ਵੈਦਿਕ ਸੰਸਕ੍ਰਿਤ(ਵੈਦਿਕ ਪ੍ਰਾਕ੍ਰਿਤ)ਕਰਕੇ ਜਾਣਿਆ ਜਾਂਦਾ ਹੈ। ਪੰਜਾਬੀ ਦਾ ਮੂਲ ਸਬੰਧ ਵੈਦਿਕ ਸੰਸਕ੍ਰਿਤ ਨਾਲ ਅਤੇ "ਲੈਣ ਦੇਣ" ਦਾ ਸਬੰਧ ਕਲਾਸੀਕਲ ਸੰਸਕ੍ਰਿਤ ਮੰਨਿਆ ਜਾ ਸਕਦਾ ਹੈ। ਪਰ ਇਹ ਵਰਣਨ ਯੋਗ ਗੱਲ ਹੈ ਕਿ ਅੱਜ ਦੀਆਂ ਸਾਰੀਆਂ ਭਾਰਤੀ ਆਰੀਆ ਬੋਲੀਆਂ ਵਿੱਚ ਪੰਜਾਬੀ ਹੀ ਅਜਿਹੀ ਭਾਸ਼ਾ ਹੈ ਜਿਸ ਵਿੱਚ ਅਜੇ ਵੀ ਵੈਦਿਕ ਸੰਸਕ੍ਰਿਤ ਦੇ ਮੂਲ ਤੱਤ ਮਿਲਦੇ ਹਨ। ਦੂਜੇ ਪਾਸੇ ਕਲਾਸੀਕਲ ਸੰਸਕ੍ਰਿਤ ਦੇ ਤਾਂ ਅਨੇਕ ਅੰਸ਼ ਵਿਦਮਾਨ ਹਨ। ਤਾਂ ਹੀ ਪੰਜਾਬੀ ਨੂੰ ਬਹੁਤ ਸਾਰੇ ਭਾਸ਼ਾ–ਵਿਗਿਆਨੀ ਸੰਸਕ੍ਰਿਤ ਪ੍ਰਤੀ ਵਫਾਦਾਰ ਬੋਲੀ ਆਖਦੇ ਹਨ। ਜਿਵੇਂ ਇਹ ਆਮ ਪ੍ਰਸਿੱਧ ਹੈ ਕਿ ਈਰਾਨ ਦੀ ਪੁਰਾਣੀ ਬੋਲੀ ਜ਼ੰਦ–ਅਵੇਸਤਾ ਦੀ ਹਰ ਸਤਰ ਮਾਮੂਲੀ ਜਿਹੇ ਪਰਿਵਰਤਨ ਨਾਲ ਵੈਦਿਕ ਸੰਸਕ੍ਰਿਤ ਬਣ ਜਾਂਦੀ ਹੈ ਤਿਵੇਂ ਇਹ ਵੀ ਪ੍ਰਤੱਖ ਸਚਾਈ ਹੈ ਕਿ ਪੰਜਾਬੀ ਦੀ ਸ਼ਬਦ ਬਣਤਰ ਤੇ ਰੂਪ ਬਣਤਰ ਵਿੱਚ ਸੰਸਕ੍ਰਿਤ ਦਾ ਪ੍ਰਤਿਬਿੰਬ ਸਾਫ ਦਿਸ ਪੈਂਦਾ ਹੈ।

ਪੰਜਾਬੀ ਵਿੱਚ ਖ਼ਾਸ ਕਰਕੇ ਮਲਵਈ ਉਪਭਾਸ਼ਾ ਵਿੱਚ 'ਲ' ਧੁਨੀ ਨੂੰ ਕੋਮਲ ਕਰਕੇ ਬੋਲਿਆ ਜਾਂਦਾ ਹੈ। ਇਹ 'ਲ' 'ੜ' ਵਿਚਕਾਰ ਹੁੰਦੀ ਹੈ। ਇਸ ਨੂੰ ਹੁਣ ਇਸ 'ਲ਼' ਚਿੰਨ੍ਹ ਰਾਹੀਂ

ਲਿਖਿਆ ਜਾਂਦਾ ਹੈ। ਇਹ ਵੈਦਿਕ ਧੁਨੀ ਹੈ ਜਿਸਦਾ ਪ੍ਰਯੋਗ ਰਿਗਵੇਦ ਵਿਚ ਕਈ ਵਾਰ ਹੋਇਆ ਹੈ । ਇਹ ਕਲਾਸੀਕਲ ਸੰਸਕ੍ਰਿਤ ਤੇ ਅਗਲੇਰੀਆਂ ਬੋਲੀਆਂ ਵਿੱਚ ਬਿਲਕੁਲ ਹੀ ਲੁਪਤ ਹੋ ਗਈ ਹੈ। ਪੰਜਾਬੀ ਵਿੱਚ ਖਾਸ ਤੌਰ ਤੇ ਪੱਛਮੀ ਪੰਜਾਬੀ ਵਿੱਚ ਸੰਯੁਕਤ ਧੁਨੀਆ ਦੇ 'ਰ' ਨੂੰ ਅਜੇ ਵੀ ਸੰਭਾਲ ਕੇ ਰਖਿਆ ਗਿਆ ਹੈ । ਜਿਵੇਂ ਪੁੱਤਰ, ਮੂਤਰ, ਸੂਤਰ ਤ੍ਰੈ, ਕਿਰਸਾਣ, (ਸੰ: ਪੁਤ੍ਰ, ਮੂਤ੍ਰ, ਸੂਤ੍ਰ, ਤ੍ਰਿ, ਕ੍ਰਿਸ਼ਿਹਪਰ ਬਾਕੀ ਸਮਕਾਲੀ ਹਿੰਦੀ-ਉਰਦੂ ਵਿੱਚ ਇਸ ਦੀ ਅਣਹੋਂਦ ਹੈ ਜਿਵੇਂ ਪੂਤ, ਸੂਤ, ਤੀਨ, ਕਿਸਾਨ ਆਦਿ । ਪੰਜਾਬੀ ਧੁਨੀਆਂ ਦੇ ਅਜਿਹੇ ਉਦਾਹਰਣ ਸਨਾਤਨੀ ਰੁਚੀ ਦੇ ਲਖਾਇਕ ਹਨ ।

ਅਗਲੀ ਗੱਲ ਪੰਜਾਬੀ ਦੁੱਤ ਧੁਨੀਆਂ ਦੀ ਹੈ । ਦੋ ਵੱਖ ਵੱਖ ਕਿਸਮ ਦੀਆਂ ਧੁਨੀਆਂ ਦੀ ਥਾਂ ਇਕੋ ਕਿਸਮ ਦੀਆਂ ਦੋ ਧੁਨੀਆਂ ਦਾ ਵਿਕਾਸ ਪੰਜਾਬੀ ਬੋਲੀ ਦਾ ਖਾਸ ਚਮਤਕਾਰ ਹੈ । ਏਹੋ ਦੁੱਤ ਧੁਨੀਆਂ ਹਨ ਜਿਵੇਂ ਦੁੱਧ, ਸੱਪ, ਗੱਲ, ਤੱਕ, (ਸੰ. ਦੁਗਧ, ਸਰਾਪ, ਗਲਪ, ਤਰਕ) । ਇਹ ਰੁਚੀ ਸੰਸਕ੍ਰਿਤ ਤੋਂ ਅਗਲੀ ਸਟੇਜ ਪਾਲੀ ਪ੍ਰਾਕ੍ਰਿਤ ਦੀ ਹੈ । ਇਹ ਹੋਰ ਆਧੁਨਿਕ ਬੋਲੀਆਂ ਨੇ ਤਿਆਗ ਦਿੱਤੀ ਹੈ ਪਰ ਪੰਜਾਬੀ ਵਿੱਚ ਅਜੇ ਹੂ ਬਹੂ ਸੁਰਖਿਅਤ ਹੈ। ਪੰਜਾਬੀ ਦਾ ਇਹ "ਪ੍ਰਾਕ੍ਰਿਤਵਾਦ" ਅਸਲ ਵਿੱਚ ਸੰਸਕ੍ਰਿਤ ਦੇ ਨਿਕਟ ਸਬੰਧ ਦੀ ਸੂਚਨਾ ਹੈ ।

ਪੰਜਾਬੀ ਦੀ ਗੁਟਵੀਂ ਰੁਚੀ ਵਲ ਭਾਜਾ-ਵਿਗਿਆਨੀਆਂ ਦਾ ਜਰੂਰੀ ਧਿਆਨ ਗਿਆ ਹੈ। ਪੰਜਾਬੀ ਦਾ ਇਹ ਗੁਟਵਾਂਪਣ ਦੋ ਸ਼ਕਲਾਂ ਵਿੱਚ ਪ੍ਰਾਪਤ ਹੁੰਦਾ ਹੈ । ਇਕ ਤਾਂ ਘਰੋਂ, ਦੇਸੋਂ, ਸਕੂਲੋਂ, ਘਰੇ, ਆਥਣੇ, ਤੜਕੇ ਵਰਗੇ ਕਾਰਕੀ ਰੂਪਾਂ ਵਿੱਚ ਅਤੇ ਦੂਜਾ ਜਾਸੀ, ਕਰਸੀ ਖਾਸੀ ਵਰਗੇ ਭਵਿਖਤ-ਵਾਚੀ ਕ੍ਰਿਆ ਰੂਪਾਂ ਵਿਚ । ਏਹ ਦੋਵੇਂ ਭਾਸ਼ਾਈ ਤੱਤ ਸੰਸਕ੍ਰਿਤ ਦੇ ਨਾਲ ਮਿਲਦੇ ਹਨ ਜਿਹੜੇ ਪੰਜਾਬੀ ਤੋਂ ਛੁਟ ਹੋਰ ਬੋਲੀਆਂ ਵਿੱਚ ਪ੍ਰਚਲਤ ਨਹੀਂ ਹਨ (ਹਾਂ, ਭਵਿਕਤ-ਵਾਚੀ-ਸ-ਗੁਜਰਾਤੀ ਵਿੱਚ ਵੀ ਹੈ ) ਕ੍ਰਿਆ-ਬਣਤਰ ਵਿੱਚ ਇਕ ਹੋਰ ਅਜੀਬ ਘਟਨਾ ਪੰਜਾਬੀ ਭੂਤ ਕ੍ਰਿਦੰਤਾਂ ਦੀ ਹੈ । ਇਸ ਵਿੱਚ ਸੰਸਕ੍ਰਿਤ ਦਾ ਪ੍ਰਤਿਐ-ਤ-ਜਾਂ ਇਸੇ ਦਾ ਵਿਕਾਰ ਧ, ਡ, ਨ ਸੁਰਖਿਅਤ ਮਿਲਦਾ ਹੈ ਜਿਹੜਾ ਹੋਰ ਸਭ ਥਾਂ ਪੂਰੀ ਤਰ੍ਹਾਂ ਸਮਾਪਤ ਹੈ । ਪੰਜਾਬੀ ਦੀਆ ਸੈਂਕੜੇ ਮਿਸਾਲਾਂ ਹਨ: ਕੀਤਾ,ਸੁੱਤਾ, ਪੀਤਾ, ਦਿੱਤਾ,ਲੀਤਾ, ਸਿਤਾ,ਸਿ ਵਾਤਾ ਡਿੱਠਾ, ਪੁਹਤਾ ਆਦਿ । ਪੰਜਾਬ ਦੇ ਪੂਰਬ ਤੋਂ ਪੱਛੋ ਵਲ ਜਿਵੇਂ ਜਿਵੇਂ ਜਾਈਏ ਇਸ ਪ੍ਰਤਿਐ ਦਾ ਪ੍ਰਚਾਰ ਵਧੇਰੇ ਹੁੰਦਾ ਜਾਂਦਾ ਮਿਲਦਾ ਹੈ। ਪੱਛਮੀ ਪੰਜਾਬੀ ਇਸ ਨਾਲ ਭਰਪੂਰ ਹੈ ।

ਇਨ੍ਹਾਂ ਤੋਂ ਇਲਾਵਾ ਪੰਜਾਬੀ ਅੰਦਰ ਸੰਸਕ੍ਰਿਤ ਦੇ ਅਨੇਕਾਂ ਅਜਿਹੇ ਪੁਰਾਤਨ ਸ਼ਬਦ ਹਨ ਜਿਹੜੇ ਬਾਕੀ ਸਮਕਾਲੀ ਬੋਲੀਆਂ ਵਿੱਚ ਅਲੱਭ ਹਨ। ਬੁੱਢਾ-ਠੇਰਾ ਵਿਚ ਠੇਰਾ (ਸੰ: ਸਥਵਿਰ), ਵੰਨ-ਸੁਵੰਨਾ (ਵਰਣ--ਰੰਗ), ਧੀ (ਦੁਹਿਤ੍ਰੀ), ਨੂੰਹ (ਮਨੁਸ਼ਾ), ਜਵਾਈ (ਜਾਮਾਤ੍ਰਿ), ਭਰਜਾਈ (ਭ੍ਰਾਤ੍ਰਿਜਾਯਾ) ਅਨੇਕ ਜੀਵੰਤ ਉਦਾਹਰਣ ਹਨ ।

ਡਾ. ਐਸ. ਕੇ. ਚੈਟਰਜੀ ਨੇ ਠੀਕ ਕਿਹਾ ਹੈ ਕਿ ਜਿੱਥੇ ਬਾਕੀ ਸਾਰੀਆਂ ਭਾਰਤੀ ਆਰੀਆ ਬੋਲੀਆਂ ਵਿਕਾਸ ਦੀ ਤੀਜੀ ਜਾਂ ਚੌਥੀ ਮੰਜਿਲ ਪਾਰ ਕਰ ਚੁੱਕੀਆਂ ਹਨ ਉੱਥੇ ਪੰਜਾਬੀ ਸੰਸਕ੍ਰਿਤ ਨਾਲ ਜੁੜਦੀ ਦੂਜੀ ਮੰਜਿਲ ਤੇ ਹੀ ਖੜੀ ਹੈ ।

# ਪੰਜਾਬੀ ਤੇ ਫ਼ਾਰਸੀ

ਪ੍ਰੋ: ਗੁਲਵੰਤ ਸਿਘ

ਭਾਰਤੀ ਬੋਲੀਆਂ ਵਿੱਚੋਂ ਪੰਜਾਬੀ ਸਭ ਤੋਂ ਪਹਿਲੀ ਜ਼ਬਾਨ ਹੈ ਜਿਸ ਨਾਲ ਫ਼ਾਰਸੀ ਬੋਲਣ ਵਾਲਿਆਂ ਦਾ ਸੰਬੰਧ-ਸੰਪਰਕ ਸਥਾਪਿਤ ਹੋਇਆ। ਮਹਿਮੂਦ ਗਜ਼ਨਵੀ ਦੇ ਸ਼ਾਸਨ-ਕਾਲ ਵਿੱਚ ਜਦੋਂ ਪੰਜਾਬ ਗਜ਼ਨਵੀ ਰਾਜ ਵਿੱਚ ਸ਼ਾਮਲ ਕੀਤਾ ਗਿਆ ਤਾਂ ਲਾਹੌਰ ਵਿਚ ਬਹੁਤ ਸਾਰੇ ਈਰਾਨੀ ਸਰਦਾਰ, ਹਾਕਮ, ਕਵੀ ਤੇ ਸੂਫੀ ਵਲੀ ਆਬਾਦ ਹੋ ਗਏ। ਸਾਹਿਤ ਤੇ ਸੰਸਕ੍ਰਿਤ ਦੇ ਪੱਖ ਤੋਂ ਲਾਹੌਰ ਛੋਟਾ ਗਜਨੀ' (ਗਜ਼ਨੀਨਿ ਖੁਰਦ) ਦੇ ਨਾਮ ਨਾਲ ਪ੍ਰਸਿੱਧ ਸੀ। ਫ਼ਾਰਸੀ ਭਾਸ਼ਾ ਤੇ ਫ਼ਾਰਸੀ ਕਾਵਿ—ਸਾਹਿਤ ਦੇ ਪ੍ਰਭਾਵ ਦੇ ਨਤੀਜੇ ਵੱਜੋਂ ਇਕ ਨਵੀਨ ਤੇ ਪ੍ਰਾਣਵੰਤ ਸਾਹਿਤਿਕ ਸੰਸਕ੍ਰਿਤੀ ਹੋਂਦ ਵਿੱਚ ਆਈ ਜਿਸ ਤੋਂ ਸਾਰੀਆਂ ਹੀ ਭਾਰਤੀ ਬੋਲੀਆਂ ਨੇ ਅਭਿਵਿਅੰਜਨਾ ਤੇ ਨਿਰੂਪਣ—ਸ਼ਕਤੀ ਦੇ ਤੱਤ੍ਵ ਪ੍ਰਾਪਤ ਕੀਤੇ। ਫਾਰਸੀ ਵਿੱਚ ਜੋ ਕਾਵਿ—ਸਾਹਿਤ ਹੈ ਉਸ ਦ ਅਨੇਕ ਪੱਖੀ ਵਿਸ਼ਾਲਤਾ ਅਤੇ ਗੰਭੀਰ ਵਿਵਿਧਤਾ ਵਿਸਮਯ-ਜਨਕ ਹੈ। ਫ਼ਾਰਸੀ ਦੀਆਂ ਸ਼ਾਹਕਾਰ ਰਚਨਾਵਾਂ ਗੁਣ ਤਥਾ ਉਤਕਰਸ਼ ਵੱਜੋਂ, ਪ੍ਰਾਣਵੰਤ ਸਾਰਤੱਤਵ, ਸ਼ਿਲਪ—ਕੌਸ਼ਲ,ਰੂਪਾਤਮਕ ਗਠਨ, ਵਾਕ—ਸ਼ਕਤੀ ਦੇ ਵੈਭਵ ਅਤੇ ਵਿਅੰਜਨਾਤਮਕ ਔਚਿਤਯ ਦੇ ਪੱਖ ਤੋਂ ਵਿਸ਼ਵ ਸਾਹਿਤ ਵਿਚ ਮਹਤ੍ਵਪੂਰਣ ਸਥਾਨ ਰਖਦੀਆਂ ਹਨ।

ਜਿਸ ਜ਼ਮਾਨੇ ਵਿੱਚ ਭਾਰਤੀ ਬੋਲੀਆਂ ਵਿਕਾਸ—ਵਿਸਤਾਰ ਵਲ ਵੱਧ ਰਹੀਆਂ ਸਨ, ਉਦੋਂ ਫ਼ਾਰਸੀ ਦੇਸ਼ ਭਰ ਵਿੱਚ ਰਾਜ ਦਰਬਾਰ ਦੀ ਅਤੇ ਉਚ ਸਾਹਿਤ ਅਤੇ ਵਿਸ਼ਿਸ਼ਟ ਸੰਸਕ੍ਰਿਤ ਦੀ ਜੀਵੰਤ ਭਾਸ਼ਾ ਸੀ। ਵਿਕਾਸ—ਉਨਮੁਖ ਭਾਰਤੀ ਬੋਲੀਆਂ ਨੇ ਫਾਰਸੀ ਤੋਂ ਲੋੜ ਅਨੁਸਾਰ ਪ੍ਰਾਣ ਸ਼ਕਤੀ ਪ੍ਰਾਪਤ ਕੀਤੀ। ਨਿਤ ਵਰਤੋਂਦੀ ਲੋਕ—ਵਿਵਹਾਰ ਵਿੱਚ ਵਰਤੀ ਜਾਂਦੀ ਸਾਡੀ ਜ਼ਬਾਨ ਵਿਚ ਬਹੁਤ ਸਾਰੇ ਸ਼ਬਦ ਫਾਰਸੀ ਦੇ ਹਨ। ਕਾਵਿ—ਰਚਨਾ ਵਿੱਚ ਫਾਰਸੀ ਸ਼ਬਦਾਵਲੀ ਸਹਜ, ਆਕਰਸ਼ਣ, ਪ੍ਰਭਾਵ ਅਤੇ ਮਧੁਰਤਾ ਉਤਪੰਨ ਕਰਨ ਲਈ ਕਿਸ ਸੀਮਾ ਤਕ ਸਹਾਇਕ ਹੈ ਇਸ ਦਾ ਅੰਦਾਜ਼ਾ ਪੰਜਾਬ ਦੇ ਪ੍ਰਸਿਧ ਕਵੀ ਵਾਰਿਸਸ਼ਾਹ ਦੀਆਂ ਇਨ੍ਹਾਂ ਪਗਤੀਆਂ ਤੋਂ ਲਗ ਸਕਦਾ ਹੈ।

**ਹੀਰ ਆਖਿਆ ਇਸ਼ਕ ਦੇ ਰਾਹ ਪਉਣਾ**
**ਨਹੀਂ ਕੰਮ ਮਲਵਾਣਿਆਂ ਕਾਜ਼ੀਆਂ ਦਾ**
**ਏਸ ਇਸ਼ਕ ਮੈਦਾਨ ਦੇ ਕੁਠਿਆਂ ਨੂੰ**
**ਦਰਜਾ ਮਿਲੇ ਸ਼ਹੀਦਾਂ ਤੇ ਗਾਜ਼ੀਆਂ ਦਾ**

ਤੁਰਤ ਵਿਚ ਦਰਗਾਹ ਕਬੂਲ ਹੋਵੇ
ਸਜਦਾ ਆਸ਼ਿਕਾਂ ਪਾਕ ਨਮਾਜ਼ੀਆਂ ਦਾ
ਰਾਹ ਹਕ ਦੇ ਜਾਨ ਕੁਰਬਾਨ ਕਰਨੀ
ਇਹ ਕੰਮ ਨਹੀਂ ਝੂਠਿਆਂ ਪਾਜੀਆਂ ਦਾ

ਇਨ੍ਹਾਂ ਪੰਗਤੀਆਂ ਵਿੱਚ ਇਸ਼ਕ, ਰਾਹ, ਕਾਜ਼ੀ,ਸ਼ਹੀਦ ਗਾਜ਼ੀ, ਦਰਗਾਹ, ਕਬੂਲ ਸਜਦਾ, ਪਾਕ ਨਮਾਜ਼ੀ, ਇਤਿਆਦਿ ਫ਼ਾਰਸੀ ਅਰਬੀ ਦੇ ਸ਼ਬਦ ਨਾ ਕੇਵਲ ਕਾਵਿ—ਸੁਹਜ ਦੇ ਪੋਸ਼ਕ ਹਨ ਸਗੋਂ ਪੰਜਾਬੀ ਦੀ ਪਾਚਨ—ਸ਼ਕਤੀ ਦੇ ਵੀ ਲਖਾਇਕ ਹਨ। ਪੰਜਾਬੀ ਭਾਸ਼ਾ ਦੀ ਇਹ ਪ੍ਰਕ੍ਰਿਤੀ ਸਮਨਵਯਾਤਮਕ ਵਿਕਾਸ ਦੇ ਦਾਰਸ਼ਨਿਕ ਸਿਧਾਂਤ ਨੂੰ ਪ੍ਰਮਾਣਿਤ ਕਰਦੀ ਹੈ। ਵਾਸਤਵ ਵਿੱਚ ਆਦਾਨ ਅਤੇ ਆਹਰਣ ਦੁਆਰਾ ਹੀ ਸ੍ਰਿਸ਼ਟੀਕਾਰੀ ਵਿਕਾਸ ( Creative Evolution) ਸੰਭਵ ਹੈ, ਜੋ ਫ਼ਾਰਸੀ ਪੰਜਾਬੀ ਦੇ ਪਰਸਪਰ ਸਬੰਧ ਸੰਪਰਕ ਤੋਂ ਸਪਸ਼ਟ ਹੋ ਜਾਂਦਾ ਹੈ।

ਪੰਜਾਬੀ ਕਾਵਿ—ਸਾਹਿਤ ਦਾ ਜੇ ਆਲੋਚਨਾਤਮਕ ਅਧਿਐਨ ਕੀਤਾ ਜਾਵੇ ਤਾਂ ਸਪਸ਼ਟ ਹੋ ਜਾਵੇਗਾ ਕਿ ਵਿਸ਼ਯ—ਸਾਮਗ੍ਰੀ ਦੀ ਵਿਵਿਧ ਵਿਸ਼ਾਲਤਾ ਦੇ ਨਿਮਨ—ਲਿਖਿਤ ਪੱਖ ਫ਼ਾਰਸੀ ਕਾਵਿ—ਸੰਸਕ੍ਰਿਤੀ ਦੇ ਲਖਾਇਕ ਹਨ।

(ੳ) **ਵਰਣਨਾਤਮਕ ਕਵਿਤਾ**: ਕਿੱਸਾ ਸਾਇਰੀ ਜਾਂ ਵਰਣਨਾਤਮਕ ਕਵਿਤਾ ਫ਼ਾਰਸੀ ਮਸਨਵੀ ਸਾਹਿਤ ਦੇ ਸਮਾਨਾਂਤਰ ਹੈ। ਪੰਜਾਬੀ ਵਿੱਚ ਕਿੱਸਾ, ਪਰੰਪਰਾ 'ਵਿਸ਼ਯ—ਚੋਣ', ਵਸਤੂ—ਸਾਮਗ੍ਰੀ ਦੀ ਤਰਤੀਬ, ਵਰਣਨ—ਸ਼ੈਲੀ ਅਤੇ ਵਾਤਾਵਰਣ—ਚਿਤ੍ਰਣ ਵਿੱਚ ਫ਼ਾਰਸੀ ਦੀ ਸਨਾਤਨੀ ਰਵਾਇਤ ਦੀ ਪੈਰਵੀ ਕਰਦੀ ਹੈ। ਵਾਸਤਵ ਵਿੱਚ ਇਸ਼ਕ ਦੇ ਜ਼ਜ਼ਬੇ ਨੂੰ ਧਰਤੀ ਦੇ ਜੀਵਨ ਅਤੇ ਸਾਮਾਜਿਕ ਵਾਤਾਵਰਣ ਦੇ ਨਾਲ ਬਿਆਨ ਕਰਨ ਦੀ ਰੀਤ ਹੀ ਪੰਜਾਬੀ ਵਿੱਚ ਫ਼ਾਰਸੀ ਦੇ ਸਾਂਸਕ੍ਰਿਤਿਕ ਪ੍ਰਭਾਵ ਦੇ ਕਾਰਣ ਹੈ। ਸਥਾਨਕ ਪ੍ਰੇਮ—ਕਥਾਵਾਂ, ਅਸਥਾਨਕ ਪ੍ਰੇਮ—ਕਥਾਵਾਂ, ਕਾਲਪਨਿਕ ਪ੍ਰੇਮ ਕਥਾਵਾਂ, ਮਿਥਿਹਾਸਕ ਪ੍ਰੇਮ—ਕਥਾਵਾਂ ਉਪਰ ਆਧਾਰਿਤ ਅਸੀਮ ਕਾਵਿ—ਸਾਮਗ੍ਰੀ ਪੰਜਾਬੀ ਵਿੱਚ ਹੈ ਜਿਸ ਵਿੱਚ ਰੂਪ—ਵਿਧਾਨ ਦੀ ਤਕਨੀਕ ਵੀ ਫ਼ਾਰਸੀ ਵਾਲੀ ਹੀ ਹੈ।

(ਅ) **ਧਾਰਮਿਕ ਕਵਿਤਾ** :—"ਇਸਲਾਮੀ ਦੀ ਨੀਆਤ" "ਇਸਲਾਮੀ ਫਿਕਹ", "ਇਸਲਾਮੀ ਚਰਿਤ ਵਿਰਤਾਂਤ' ਅਤੇ ਸੂਫ਼ੀ—ਕਾਵਿ ਨਾਲ ਸਬੰਧਤ ਰਚਨਾਵਾਂ ਪੰਜਾਬੀ ਸਾਹਿਤ ਦੇ ਸਾਂਸਕ੍ਰਿਤਿਕ ਵਾਤਾਵਰਣ ਦੀ ਵਿਸ਼ੇਸ਼ਤਾ ਨੂੰ ਪ੍ਰਮਾਣਿਤ ਕਰਨ ਵਾਸਤੇ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਇਨ੍ਹਾਂ ਰਚਨਾਵਾਂ ਵਿੱਚ ਪੈਗੰਬਰਾਂ, ਵਾਲੀਆਂ ਦਰਵੇਸ਼ਾਂ ਦੇ ਪਵਿਤ੍ਰ ਜੀਵਨ ਦਰਜ ਹਨ ਅਤੇ ਸੂਫ਼ੀਆਂ ਦੀਆਂ ਰਚਨਾਵਾਂ ਵਿੱਚ ਅਧਿਆਤਮਕ ਅਨੁਭਵ ਦੀ ਜੋਤ ਪ੍ਰਕਾਸ਼ਮਾਨ ਹੈ। "ਮਸਨਵੀ ਰੂਮੀ" "ਅੱਤਾਰ ਰਚਿਤ ਮਨਤਕ—ਅਲ—ਤੈਰ," ਅਤੇ ਡਾਕਟਰ ਇਕਬਾਲ ਰਚਿਤ ਫਾਰਸੀ ਦਾਰਸ਼ਨਿਕ "ਮਸਨਵੀ ਅਸਰਾਰੋ ਰਮੂਜ਼" ਦੇ ਪੰਜਾਬੀ ਅਨੁਵਾਦ ਭੀ ਸਾਡੀ ਭਾਸ਼ਾ ਦੀ ਅਭਿਵਿਅੰਜਨਾ—ਸ਼ਕਤੀ ਵਿੱਚ ਵਾਧਾ ਕਰਨਗੇ।

(ਦ) "ਮਰਸੀਏ" :—ਪੰਜਾਬੀ ਵਿੱਚ ਇਸ ਕਾਵਿ–ਵੰਨਗੀ ਦੇ ਮਹਤਵ ਦਾ ਅਨੁਮਾਨ ਇਸ ਗੱਲ ਤੋਂ ਲਗ ਜਾਵੇਗਾ ਕਿ ਪ੍ਰਸਿੱਧ ਉਰਦੂ ਆਲੋਚਕ ਡਾਕਟਰ 'ਸਫਦਰ' ਦੇ ਵਿਚਾਰ ਅਨੁਸਾਰ ਮੁਲਤਾਨੀ ਦੇ "ਮਰਸੀਆ—ਕਾਵਿ" ਤੋਂ ਪ੍ਰਾਣ—ਸ਼ਕਤੀ ਪ੍ਰਾਪਤ ਕਰਕੇ ਹੀ ਉਰਦੂ ਵਿੱਚ ਮਰਸੀਏ ਨੇ ਉਨਤੀ ਕੀਤੀ ਹੈ ।

ਵਸਤੂ–ਸਾਮਗ੍ਰੀ ਦੀ ਅਸੀਮ ਵਿਸ਼ਾਲਤਾ ਤੋਂ ਛੁਟ ਪੰਜਾਬੀ ਵਿੱਚ ਬਹੁਤ ਸਾਰੇ ਕਾਵਿ—ਰੂਪ ਭੀ ਫਾਰਸੀ ਦੇ ਸੰਪਰਕ ਜਾਂ ਫ਼ਾਰਸੀ ਤੋਂ ਪ੍ਰੇਰਣਾ ਦੇ ਨਤੀਜੇ ਵੱਜੋਂ ਪ੍ਰਚਲਿਤ ਹੋਏ । ਮਿਸਾਲ ਦੇ ਤੌਰ ਤੇ "ਗਜ਼ਲ" ਤੇ "ਰੁਬਾਈ" ਦੀ ਪ੍ਰਿਯਤਾ ਵੱਲ ਇਸ਼ਾਰਾ ਕਰ ਦੇਣਾ ਕਾਫੀ ਹੈ । ਕਾਵਿ—ਸਾਹਿਤ ਅਤੇ ਕਾਵਿ–ਪਰੰਪਰਾ ਦੀ ਅਮੀਰੀ–ਛੰਦ–ਵਿਧਾਨ ਦੀ ਵੀ ਮੁਥਾਜ ਹੈ । ਪੰਜਾਬੀ ਵਿਚ ਜਿਤਨੇ ਛੰਦ ਪ੍ਰਚਲਿਤ ਹਨ ਉਨ੍ਹਾਂ ਵਿੱਚੋਂ ਬਹੁਤ ਸਾਰੇ ਫ਼ਾਰਸੀ ਦੇ ਹਨ ।

ਪੰਜਾਬੀ ਭਾਸ਼ਾ ਦੇ ਸੁਭਾਵ ਅਤੇ ਚਰਿਤ੍ਰ ਦੀ ਸ਼ਕਤੀ ਸ਼ਾਲੀ ਮੌਲਿਕ ਵਿਸ਼ੇਸ਼ਤਾ ਇਹ ਹੈ ਕਿ ਸਮੇਂ, ਸਥਿਤੀ ਅਤੇ ਸਾਂਸਕ੍ਰਿਤਿਕ ਪ੍ਰਕਰਣ ਅਨੁਸਾਰ ਇਹ ਇਤਿਹਾਸ ਮਿਥਿਹਾਸ, ਵਿੱਚੋਂ ਆਂਢ ਗੁਆਂਢ ਤੋਂ ਲੋੜ ਅਨੁਸਾਰ ਪਰਦੇਸ਼ ਤੋਂ ਆਵਸ਼ਕ ਤੱਤਵ ਗ੍ਰਹਿਣ ਕਰਕੇ ਆਪਣੇ ਵਿਅਕਤਿਤਵ ਦੀ ਸੁੰਦਰਤਾ ਅਤੇ ਸ਼ਕਤੀ ਨੂੰ ਸੰਗਠਿਤ ਕਰਦੀ ਹੈ । ਇਸ ਤਰ੍ਹਾਂ ਇਸ ਭਾਸ਼ਾ ਨੇ ਸ਼ਕਤੀ–ਸੰਚਯ ਦ੍ਵਾਰਾ ਲੋਕ–ਉਪਯੋਗੀ ਧਰਮ ਨੂੰ ਨਿਭਾਇਆ ਹੈ । ਹੁਣ ਪੰਜਾਬੀ ਜ਼ਬਾਨ ਦੇ ਇਤਿਹਾਸਕ ਜੀਵਨ ਦਾ ਅਤਿ–ਅਧਿਕ ਮਹੱਤਵ ਪੂਰਣ ਪੜਾਉ ਸ਼ੁਰੂ ਹੋ ਗਿਆ ਹੈ ।

×

# ਹਿਮਾਚਲੀ ਭਾਸ਼ਾ

ਹਰੀ ਚੰਦ ਪਰਾਸ਼ਰ

ਹਿਮਾਚਲੀ ਭਾਸ਼ਾ ਇਕ ਸੰਯੋਗਕ ਭਾਸ਼ਾ ਹੈ, ਉਵੇਂ ਹੀ ਜਿਵੇਂ ਪਹਿਲੇ ਪਹਿਲੇ ਹਿੰਦੀ ਸੀ। ਹਿੰਦੀ ਵਿੱਚ ਭਿੰਨ ਭਿੰਨ ਪ੍ਰਾਂਤਾਂ ਦੀਆਂ ਉਪਭਾਸ਼ਾਵਾਂ ਸ਼ਾਮਿਲ ਕੀਤੀਆਂ ਜਾਂਦੀਆਂ ਸਨ, ਜਿਵੇਂ ਕਿ ਰਾਜਿਸਥਾਨ ਦੀ ਡਿੰਗਲ ਭਾਸ਼ਾ, ਆਗਰਾ ਮਥਰਾ ਦੀ ਬ੍ਰਜ ਭਾਸ਼ਾ, ਬਨਾਰਸ ਦੇ ਆਸਪਾਸ ਦੀ ਅਵਧੀ ਭਾਸ਼ਾ ਅਤੇ ਸਹਾਰਨ ਪੁਰ–ਮੇਰਠ ਦੇ ਆਸ ਪਾਸ ਦੀ ਖੜੀ ਬੋਲੀ।

ਹਿਮਾਚਲੀ ਭਾਸ਼ਾ ਵਿੱਚ ਤਿੰਨ ਬੋਲੀਆਂ ਸ਼ਾਮਿਲ ਹਨ ਡਲਹੌਜ਼ੀ ਤੋਂ ਪਾਉਂਟਾ ਤਕ ਦੀ ਸ਼ਿਬਾਲਿਕੀ ਬੋਲੀ ਜਿਹੜੀ ਕਿ ਬਾਹਰੀਆਂ ਮਝਲੀਆਂ ਪਹਾੜੀਆਂ ਵਿਖੇ ਬੋਲੀ ਜਾਂਦੀ ਹੈ, ਦੂਜੀ ਹੈ ਸਿਰਾਜੀ ਬੋਲੀ, ਜਿਹੜੀ ਕਿ ਅੰਦਰਲੇ ਉਚੇ ਪਹਾੜਾਂ ਵਿਖੇ ਬੋਲੀ ਜਾਂਦੀ ਹੈ, ਸਿਰਾਜੀ ਬੋਲੀ ਦੇ ਖੇਤਰ ਵਿਚ ਚੰਬਾ ਦਾ ਚੁਰਾਹ ਦਾ ਇਲਾਕਾ ਅਤੇ ਕੁਲੂ–ਮਨਾਲੀ ਤੋਂ ਲੈ ਕੇ ਸਿਰਮੌਰ ਦੇ ਰੇਣੂਕਾ ਤਕ ਸਾਰਾ ਇਲਾਕਾ ਸ਼ਾਮਿਲ ਹੈ, ਤੀਜੀ ਬੋਲੀ ਹੈ ਕਿਰਾਤੀ, ਇਸ ਦਾ ਖੇਤਰ ਹੈ ਜ਼ਿਲ੍ਹਾਂ ਕਨਿੌਰ ਅਤੇ ਲਾਹੁਲ ਸਪਿਤੀ ਦੇ ਇਲਾਕੇ ਵਿਖੇ ਜਿਹੜੀ ਬੋਲੀ ਬੋਲੀ ਜਾਂਦੀ ਹੈ, ਉਸਦਾ ਮੂਲ ਤਾਂ ਪੁਰਾਣੀ ਕਿਰਾਤੀ ਭਾਸ਼ਾ ਹੈ, ਪਰ ਉਸ ਉੱਤੇ ਤਿੱਬਤ ਦੀ ਭੋਟ ਭਾਸ਼ਾ ਦਾ ਪ੍ਰਭਾਵ ਵਧੇਰੇ ਹੈ, ਜਿਸ ਵੱਜੋਂ ਉਸ ਨੂੰ ਕੁਝ ਕੁ ਵਿਚਾਰਕ ਪੱਛਮੀ ਭੋਟੀ ਹੀ ਮੰਨਦੇ ਹਨ।

ਸ਼ਿਵਾਲਕੀ, ਸਿਰਾਜੀ ਅਤੇ ਕਿਰਾਤੀ ਤਿੰਨਾਂ ਬੋਲੀਆਂ ਦੇ ਸਮੂਹ ਨੂੰ ਅੱਜ ਕਲ ਹਿਮਾਚਲੀ ਭਾਸ਼ਾ ਆਖਿਆ ਜਾਂਦਾ ਹੈ। ਇਸ ਸਾਰੇ ਖੇਤਰ ਦੀ ਭਾਸ਼ਾ ਨੂੰ ਡਾ. ਗ੍ਰੀਅਰਸਨ ਨੇ ਪੱਛਮੀ ਪਹਾੜੀ ਆਖਿਆ ਹੈ, ਗ੍ਰੀਅਰਸਨ ਨੇ ਪੱਛਮੀ ਪਹਾੜੀ ਨੂੰ ਛੋਟੇ ਛੋਟੇ ਗਰੁਪਾਂ ਵਿੱਚ ਵੰਡਿਆ ਹੈ, ਜਿਵੇਂ ਸ਼ਿਮਲਾ ਦੇ ਆਸ ਪਾਸ ਦੀ ਕਿਉਂਥਲੀਂ, ਸਿਰਮੌਰ ਦੀ ਸਿਰਮੌਰੀ, ਮੰਡੀ ਦੀ ਮੰਡੀਆਲੀ, ਚੰਬੇ ਦੀ ਚੰਬਿਆਲੀ, ਕੁਲੂ ਦੀ ਕੁਲਵੀ, ਆਦਿ; ਕਾਂਗੜੇ ਦੀ ਉਪਭਾਸ਼ਾ ਕਾਂਗੜੀ ਨੂੰ ਗ੍ਰੀਅਰਸਨ ਨੇ ਜੰਮੂ ਦੀ ਡੋਗਰੀ ਨਾਲ ਰਖ ਕੇ ਉਸ ਨੂੰ ਡੋਗਰੀ ਆਖਿਆ ਹੈ। ਪਰੰਤੂ ਭਾਸ਼ਾ ਵਿਗਿਆਨ ਦੇ ਵਿਵਰਨਾਤਮਕ ਢੰਗ ਨਾਲ ਵਿਸ਼ਲੇਸ਼ਣ ਕੀਤਿਆਂ ਕਾਂਗੜੇ ਦੀ ਕਾਂਗੜੀ ਬੋਲੀ ਨੂੰ ਮੰਡੀ, ਅਤੇ ਬਿਲਾਸਪੁਰ ਦੀਆਂ ਸਥਾਨਕ ਬੋਲੀਆਂ ਨਾਲੋਂ ਵੱਖਰੇ ਗਰੁਪ ਵਿੱਚ ਰਖਣਾ ਵਿਗਿਆਨਕ ਨਹੀਂ ਹੈ।

ਹਿਮਾਚਲ ਦੀਆਂ ਬੋਲੀਆਂ ਬਾਰੇ ਇਕ ਤੀਜਾ ਦ੍ਰਿਸ਼ਟੀਕੋਣ ਹੈ ਇਨ੍ਹਾਂ ਨੂੰ ਦੋ ਗਰੁਪਾਂ ਵਿੱਚ ਵੰਡਣਾ ਇਕ ਨੂੰ ਤਿਰਗੇਟੀ ਗਰੁਪ ਅਤੇ ਦੂਜੀ ਨੂੰ ਕੁਰਵੀ ਗਰੁਪ ਆਖਣਾ । ਇਸ ਵੰਡ ਦਾ ਆਧਾਰ ਹੈ ਮਹਾਭਾਰਤ ਕਾਲ ਸਮੇਂ ਇਸ ਖੇਤਰ ਵਿਚਲੇ ਦੋ ਜਨਪਦ, ਤਿਰਿਗਰਤ ਅਤੇ ਕੁਰੂ । ਤਿ੍ਰਗਰਤ ਜਨਪਦ ਵਿੱਚ ਕਾਂਗੜਾ, ਬਿਲਾਸਪੁਰ, ਮੰਡੀ, ਚੰਬਾ ਅਤੇ ਕੁਲੂ ਆਦਿ (ਅਰਥਾਤ ਸਤਲੁਜ ਤੋਂ ਪੱਛਮ ਦਾ ਪਹਾੜੀ ਇਲਾਕਾ) ਸ਼ਾਮਿਲ ਹਨ, ਅਤੇ ਕੁਰੂ ਜਨਪਦ ਵਿੱਚ ਸਿਰਮੌਰ ਅਤੇ ਜੁਬਲ ਆਦਿ ਇਲਾਕੇ । ਅੱਜ ਤੋਂ ਪੰਜ ਹਜ਼ਾਰ ਪੁਰਾਣੇ ਜਨਪਦਾਂ ਦੇ ਆਧਾਰ ਤੇ ਅਜੋਕੀਆਂ ਬੋਲੀਆਂ ਦਾ ਗਰੁਪੀ ਕਰਨ ਵਿਗਿਆਨਕ ਨਹੀਂ, ਕਿਉਂਕਿ ਇਨ੍ਹਾਂ ਇਲਾਕਿਆਂ ਵਿੱਚ ਜਨਤਾ ਦੀ ਮਹੱਤਵਪੂਰਨ ਆਵਾਜਾਈ ਅਤੇ ਸਥਾਈ ਤੌਰ ਤੇ ਵਸਤੀਕਰਨ ਈਸਾ ਦੀ ਬਾਰਵੀਂ ਸਦੀ ਤੋਂ ਸੌਲ੍ਹਵੀਂ ਸਦੀ ਤਕ ਹੋਇਆ ਹੈ, ਇਸੀ ਸਮੇਂ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਨਿਕਾਸ ਵਿਕਾਸ ਦਾ ਹੈ । ਆਧੁਨਿਕ ਕਾਲ ਵਿੱਚ ਅੰਗਰੇਜ਼ੀ ਰਾਜ ਦੀ ਸਮਾਪਤੀ ਤਕ ਹਿਮਾਚਲ ਨੂੰ ਮੈਦਾਨਾਂ ਤੋਂ ਜਾਣ ਵਾਲੀਆਂ ਤਿੰਨ ਮੋਟਰ-ਸੜਕਾਂ ਸਨ, ਕਾਲਕਾ—ਸ਼ਿਮਲਾਂ, ਹੁਸ਼ਿਆਰਪੁਰ-ਧਰਮਸ਼ਾਲਾ, ਅਤੇ ਪਠਾਨਕੋਟ—ਚੰਬਾ । ਸੜਕ-ਵਿਆਪਾਰ ਅਤੇ ਭਾਸ਼ਾ ਦਾ ਬੜਾ ਡੂੰਘਾ ਰਿਸ਼ਤਾ ਹੁੰਦਾ ਹੈ । ਇਸੇ ਰਿਸ਼ਤੇ ਵੱਜੋਂ ਪਹਾੜਾਂ ਦੀ ਬੋਲੀ ਵਿੱਚ ਸਾਮ੍ਹਣੇ ਵਾਲੇ ਮੈਦਾਨੀ ਇਲਾਕਿਆਂ ਦੀ ਭਾਸ਼ਾ ਦਾ ਪਰਭਾਵ ਪੈਂਦਾ ਰਿਹਾ, ਅੱਜ ਕਲ੍ਹ ਸੜਕਾਂ ਦ ਰੁਖ ਹਿਮਾਚਲ ਵਿੱਚ ਦੂਜੀ ਕਿਸਮ ਦਾ ਵੀ ਹੋਈਆ ਹੈ । ਸ਼ਿਵਾਲਕ ਪਰਬਤ ਮਾਲਾ ਤੋਂ ਅੰਦਰਲੀ ਸਿਰਾਜ ਪਰਬਤਮਾਲਾ ਦੀ ਵੱਸੋਂ ਨੂੰ ਮਿਲਾਉਣ ਲਈ ਪੂਰਬ ਤੋਂ ਪੱਛਮ ਦੇ ਰੁਖ ਦੀਆਂ ਸੜਕਾਂ ਬਣੀਆਂ ਹਨ, ਜਿਨ੍ਹਾਂ ਦਾ ਸਦਕਾ ਪਹਾੜੀ ਵੱਸੋਂ ਹਿਮਾਚਲ ਦੇ ਅੰਦਰ ਪੂਰਬ ਤੋਂ ਪੱਛਮ ਅਤੇ ਪੱਛਮ ਤੋਂ ਪੂਰਬ ਦੇ ਇਲਾਕਿਆਂ ਵਿੱਚ ਆਉਣ—ਜਾਣ ਲੱਗ ਪਈ ਹੈ । ਰੋਟੀ ਅਤੇ ਬੇਟੀ ਤੇ ਲੈਣ-ਦੇਣ ਨਾਲ ਬੋਲੀ ਦਾ ਲੈਣ-ਦੇਣ ਆਮ ਹੋਣ ਲੱਗ ਪਿਆ ਹੈ । ਇਸ ਲੈਣ-ਦੇਣ ਦਾ ਸਦਕਾ ਹਿਮਾਚਲ ਦੇ ਪੂਰਬੀ ਅਤੇ ਪੱਛਮੀ ਇਲਾਕਿਆਂ ਦੀਆਂ ਬੋਲੀਆਂ ਵਿੱਚੋਂ ਇਕ ਆਮ ਅਤੇ ਕੇਂਦਰੀ ਪਹਾੜੀ ਦਾ ਵਿਕਾਸ ਹੋਣ ਲੱਗ ਪਿਆ ਹੈ ।

ਹਿਮਾਚਲੀ ਭਾਸ਼ਾ ਦੀ ਉਤਪਤੀ ਕਿਸ ਪ੍ਰਕ੍ਰਿਤ ਜਾਂ ਅਪਭ੍ਰੰਸ਼ ਤੋਂ ਹੋਦੀ ਹੈ ? ਇਸ ਸਬੰਧ ਵਿਚ ਕੁਝ ਉਸੇ ਤਰ੍ਹਾਂ ਦੇ ਮਤ ਭੇਦ ਹਨ, ਜਿਸ ਤਰ੍ਹਾਂ ਦੇ ਮਤਭੇਦ ਹਿੰਦੀ ਉਰਦੂ ਜਾਂ ਪੰਜਾਬੀ ਬਾਰੇ ਹਨ । ਅੰਮ੍ਰਿਤਸਰ ਤੋਂ ਉਰੇ ਦੀ ਪੰਜਾਬੀ, ਅਤੇ ਕਾਨਪੁਰ ਤੋਂ ਉਰੇ ਦੀ ਹਿੰਦੀ-ਉਰਦੂ ਬਾਰੇ ਬਹੁਮਤ ਇਹ ਹੈ ਕਿ ਉਨ੍ਹਾਂ ਦੀ ਉਤਪਤੀ ਸ਼ੌਰਸੇਨੀ ਅਪਭ੍ਰੰਸ਼ ਤੋਂ ਹੋਈ । ਇਹੀ ਮਤ ਹਿਮਾਚਲੀ ਭਾਸ਼ਾ ਬਾਰੇ ਹੈ ਕਿ ਇਸ ਦੀ ਉਤਪਤੀ ਸ਼ੌਰਸੈਨੀ ਅਪਭ੍ਰੰਸ਼ ਤੋਂ ਹੋਈ । ਭਾਸ਼ਾ—ਵਿਗਿਆਨੀਆਂ ਦਾ ਇਕ ਗਰੁਪ ਹਿਮਾਚਲੀ ਦੀ ਉਤਪਤੀ ਰਾਜਸਥਾਨੀ ਦੇ ਡਿੰਗਲ ਰੂਪ ਤੋਂ ਮੰਨਦਾ ਹੈ । ਇਸ ਦਾ ਕਾਰਨ ਹੈ ਗਿਆਰ੍ਹਵੀਂ ਬਾਰ੍ਹਵੀਂ ਸਦੀ ਵਿੱਚ ਸ਼ਿਵਾਲਕ ਅਤੇ ਰਾਜਪੂਤਾਨੇ ਵਿਚਕਾਰ ਹੋਏ ਜਨ ਸਮੂਹ ਦੇ ਵਟਾਂਦਰੇ ਦਾ ਇਤਿਹਾਸਕ ਤੱਥ । ਇਕ ਵਿਚਾਰ ਦੇ ਅਨੁਸਾਰ ਡੋਗਰੀ ਸ਼ਬਦ ਦਾ ਸੰਗਿਆ ਰੂਪ ਡੋਗਰ ਰਾਜਸਮਥਾਨੀ ਸ਼ਬਦ 'ਡੰਗਰ' ਦਾ ਹੀ ਪੰਜਾਬੀ ਉਚਾਰਨ ਹੈ । ਰਾਜਸਥਾਨੀ

ਸ਼ਬਦ ਡੰਗੋਰ ਦਾ ਅਰਥ ਹੈ, ਛੋਟੀ ਪਹਾੜੀ । ਹਿਮਾਚਲੀ ਭਾਸ਼ਾ ਦੀ ਉਤਪਤੀ ਬਾਰੇ ਇਕ ਦੂਜਾ ਮਤੰ ਇਹ ਹੈ ਕਿ ਜਿਸ ਤਰ੍ਹਾਂ ਪੰਜਾਬੀ ਦੇ ਦੋ ਰੂਪ ਪ੍ਰਮੁਖ ਸਨ, ਪੰਜਾਬੀ ਅਤੇ ਲਹਿੰਦੀ, ਅਤੇ ਅਵਧੀ ਉਸੇ ਤਰ੍ਹਾਂ ਹਿਮਾਜਲੀ ਦੇ ਵੀ ਦੋ ਰੂਪ ਪ੍ਰਮੁਖ ਹਨ, ਕਿਉਂਥਲੀ ਆਦਿ ਅਤੇ ਕਾਂਗੜੀ ਆਦਿ, ਕਿਉਂਥਲੀ ਅਤੇ ਕਾਂਗੜੀ ਆਦਿ ਦਾ ਸਬੰਧ ਸਿਆਲਕੋਟ ਕੈਰਵ ਅਪਭ੍ਰੰਸ਼ ਨਾਲ ਹੈ । ਇਸ ਦ੍ਰਿਸ਼ਟੀਕੋਣ ਦਾ ਆਧਾਰ ਵੀ ਭਾਸ਼ਾ ਵਿਗਿਆਨ ਦੀ ਥਾ ਤੇ ਪ੍ਰਾਚੀਨ ਗਣਤੰਤਰ ਹੈ । ਅਪਭ੍ਰੰਸ਼ ਕਾਲ ਵਿੱਚ ਕਾਂਗੜੇ ਦਾ ਅਸਤੀਤਵ ਮਹੱਤਵਪੂਰਣ ਸੀ, ਰਾਵਲਪਿੰਡੀ—ਪਿਸ਼ਾਵਰ ਦੀ ਬ੍ਰਾਹਮਣਸ਼ਾਹੀ ਦੇ ਅਧੀਨ ਕਾਂਗੜਾ ਸਿਧੇ ਤੋਰ ਤੇ ਨਹੀਂ ਸੀ, ਅਤੇ ਨਾ ਹੀ ਰਾਵਲਪਿੰਡੀ—ਸਿਆਲਕੋਟ ਦੀ ਵੱਸੋਂ ਦੇ ਕੋਈ ਖਾਸ ਸਮੂਹ ਕਾਂਗੜੇ ਵਿਖੇ ਉਸ ਸਮੇਂ ਆਕੇ ਵਸੇ ਸਨ, ਇਸ ਤੋਂ ਉਲਟ ਮੱਧਦੇਸ਼ ਤੋਂ ਪਹਿਲੇ ਬੋਧ ਧਰਮ ਦੀ ਮਹਾਯਾਨ ਸ਼ਾਖਾ ਕਾਂਗੜੇ ਆਈ, ਅਤੇ ਫੇਰ ਬ੍ਰਜਮੰਡਲ ਦੀ ਕ੍ਰਿਸ਼ਣ ਭਗਤੀ ਮਾਰਗ ਕਾਂਗੜੇ ਵਿਖੇ ਆਇਆ । ਇਸ ਵੱਜੋਂ ਕੁਝ ਬ੍ਰਜ ਦਾ ਪਰਭਾਵ ਕਾਂਗੜੇ ਦੀ ਬੋਲੀ ਵਿੱਚ ਮਿਲਆ । ਅਸਲੀਅਤ ਕੁਝ ਇਸ ਤਰ੍ਹਾਂ ਜਾਪਦੀ ਹੈ ਕਿ ਸ਼ੋਰਸੈਨੀ ਅਤੇ ਕੈਕਵ ਅਪਭ੍ਰੰਸ਼ਾਂ ਤੋਂ ਅਲਗ ਤਿਰਿਗਰਤ ਜਨਪਦ ਵਿੱਚ ਆਪਣੀ ਸਥਾਨਕ ਅਪਭ੍ਰੰਸ਼ ਤਿਰਗੱਟ ਸੀ ਪਰੰਤੂ ਉਹ ਸਾਹਿਤਕ ਭਾਸ਼ਾ ਨਹੀਂ ਸੀ । ਆਧੁਨਿਕ ਖੋਜਾਂ ਤੋਂ ਇਹ ਤਾਂ ਸਪਸ਼ਟ ਹੋ ਹੀ ਗਿਆ ਹੈ ਕਿ ਅਪਭ੍ਰੰਸ਼ ਕਾਲ ਵਿਚ ਸਮੁਚੇ ਉਤਰੀ ਭਾਰਤ ਵਿਚ ਸਾਹਿਤਿਕ ਅਪਭ੍ਰੰਸ਼ ਸਿਰਫ ਇਕੋ ਹੀ ਸੀ, ਅਤੇ ਉਹ ਸੀ ਸ਼ੋਰਸਨੀ ਦਾ ਰਾਜਸਥਾਨੀ—ਗੁਜਰਾਤੀ ਰੂਪ। ਇਹੀ ਰੂਪ ਤਿਰੀਗਰਤ ਜਨਪਦ ਵਿੱਚ ਸਾਹਿਤਕ ਲਿਖਤਾਂ ਲਈ ਪ੍ਰਚਲਿਤ ਸੀ । ਅਤੇ ਉਸ ਰੂਪ ਦਾ ਪਰਭਾਵ ਤਿਰਗੱਟ ਸਥਾਨੀ ਰੂਪ ਤੇ ਪੈਣਾ ਸਹਿਜ ਹੀ ਸੀ । ਇਸ. ਤਰ੍ਹਾਂ ਗੁਜਰਾਤੀ, ਰਾਜਸਥਾਨੀ ਅਨਸਰ ਤਿਰਗੱਟੀ ਅਪਭ੍ਰੰਸ਼ ਵਿਚਕਾਰ ਆਇਆ, ਅਤੇ ਹੁੰਦੇ ਹੁੰਦੇ ਤਿਰਗੋਟੀ ਅਪਭ੍ਰੰਸ਼ ਹੀ ਆਧੁਨਿਕ ਹਿਮਾਚਲੀ ਅਰਥਾਤ ਪੱਛਮੀ ਪਹਾੜੀ ਵਿੱਚ ਵਿਕਸਿਤ ਹੋ ਗਈ ।

(ਅ)

ਹਿਮਾਚਲੀ ਭਾਸ਼ਾ ਦੀਆਂ ਬੋਲੀਆਂ ਦੇ ਲੋਕ ਸਾਹਿਤ ਅਤੇ ਵਿਆਕਰਣ-ਸ਼ਬਦ ਕੋਸ਼ ਬਾਰੇ ਬਹੁਤ ਪਹਿਲੋਂ ਅੰਗਰੇਜ਼ ਵਿਦਵਾਨਾਂ ਨੇ ਕੰਮ ਕੀਤਾ ਸੀ । 'ਡਾਇਕ' ਨੇ ਕੁਲੂ ਉਪਭਾਸ਼ਾ ਦਾ ਇਕ ਸ਼ਬਦਕੋਸ਼ ਬਣਾਇਆ ਸੀ, ਗ੍ਰਾਹਮ—ਬੈਲੀ ਨੇ ਸਾਰੀਆਂ ਪਹਾੜੀ ਬੋਲੀਆਂ ਬਾਰੇ ਕੁਝ ਸਾਮਗ੍ਰੀ ਪ੍ਰਕਾਸ਼ਿਤ ਕੀਤੀ ਸੀ, ਇਕ ਅੰਗਰੇਜ਼ ਬਣ ਅਫਸਰ ਨੇ ਕਾਂਗੜੀ ਉਪਭਾਸ਼ਾ ਦਾ ਸ਼ਬਦਕੋਸ਼ ਬਣਾ ਕੇ ਇੰਗਲੈਂਡ ਤੋਂ ਭਾਰਤ ਪ੍ਰਕਾਸ਼ਿਤ ਕਰਨ ਲਈ ਸਨ 1559 ਵਿੱਚ ਭੇਜਿਆ ਸੀ। ਭਗਾਟ (ਸੋਲਣ) ਦੇ ਰਾਜਗੁਰੂ ਪੰਡਿਤ ਟੀਕਾ ਰਾਮ ਜੋਤਸ਼ੀ ਨੇ ਇਕ ਛੋਟਾਂ ਜਿਹਾ ਸ਼ਬਦ ਕੋਸ਼ ਬਣਾਇਆ ਸੀ ਜਿਸ ਵਿੱਚ ਸਾਰੇ ਹਿਮਾਚਲ ਦੇ ਪ੍ਰਤੀਨਿਧੀ ਕੁਝ ਸ਼ਬਦ ਸੰਕਲਤ ਹਨ । ਭਾਸ਼ਾ ਵਿਭਾਗ ਪੰਜਾਬ ਨੇ ਸਨ 1963 ਵਿੱਚ ਜ਼ਿਲ੍ਹਾ ਕਾਂਗੜਾ (ਕੁਲੂ ਸਮੇਤ) ਦਾ ਇਕ ਸ਼ਬਦ ਸੰਗ੍ਰਹਿ ਪ੍ਰਕਾਸ਼ਿਤ ਕੀਤਾ ਸੀ । ਲੋਕ ਸਾਹਿਤ ਦੇ ਪੱਖ ਤੋਂ ਸ੍ਰੀ ਪਦਮ ਚੰਦਰ ਕਸ਼ਿਅਪ ਨੇ ਕੁਲੂ ਲੋਕ ਗੀਤਾਂ ਬਾਰੇ ਸਾਹਿੱਤਕ ਰਿਸਰਚ ਕੀਤੀ ਹੈ, ਸ੍ਰੀ ਬੰਸੀਰਾਮ ਨੇ ਕਿਨੌਰ ਦੇ ਲੋਕਗੀਤਾਂ ਬਾਰੇ ਸ੍ਰੀ ਸ਼ਸ਼ੀ ਸ਼ਰਮਾ ਨੇ ਕਾਂਗੜਾ ਦੇ ਲੋਕ—ਗੀਤਾ ਬਾਰੇ, ਖੁਸ਼ੀਰਾਮ ਗੋਤਮ ਨੇ ਸਿਰਮੋਰੀ ਲੋਕਗੀਤਾਂ ਬਾਰੇ ਕੰਮ ਕੀਤਾ ਹੈ, ਅਤੇ ਸ੍ਰੀਮਤੀ ਬਾਂਕਾ

ਦੈਵੀ ਚੌਹਾਨ ਨੇ ਰੋਹੜੂ ਤਹਿਸੀਲ ਦੇ ਇਲਾਕੇ ਦੇ ਲੋਕਗੀਤਾਂ ਦਾ ਸੰਗ੍ਰਹਿ "ਪੱਬਰ ਕੀ ਲਹਿਰੇਂ" ਨਾਂ ਨਾਲ ਪ੍ਰਕਾਸ਼ਿਤ ਕੀਤਾ ਹੈ ।

ਰਿਆਸਤੀ ਰਾਜ ਦੇ ਦਿਨਾਂ ਇਨ੍ਹਾਂ ਰਿਆਸਤਾਂ ਵਿਚ ਟਾਕਰੀ ਲਿੱਪੀ ਪ੍ਰਚਲਿਤ ਸੀ, ਰਾਜੇ ਇਕ ਦੂਸਰੇ ਨਾਲ ਸੁਲ੍ਹਾ ਦਾ ਸੰਧੀ,- ਪੱਤਰ ਟਾਕਰੀ ਲਿਪੀ ਅਤੇ ਪਹਾੜੀ ਭਾਸ਼ਾ ਵਿਚ ਹੀ ਲਿਖਦੇ ਸਨ । ਚੰਬਾ ਦੇ ਭੂਰੀ ਸਿੰਘ ਮਿਊਜ਼ੀਅਮ ਵਿਚ ਇਸ ਤਰ੍ਹਾਂ ਦੇ ਟਾਕਰੀ ਲਿੱਪੀ ਵਿੱਚ ਲਿਖੇ ਕੁਝ ਸੰਧੀ–ਪੱਤਰ ਮੌਜੂਦ ਹਨ । ਮੰਡੀ ਦੇ ਲੋਕ ਸੰਸਕ੍ਰਿਤੀ ਸੰਸਥਾਨ ਦੇ ਸੰਚਾਲਕ ਸ੍ਰੀ ਚੰਦਰਮਣੀ ਕਸ਼ਿਅਪ ਨੇ ਇਸ ਤਰ੍ਹਾਂ ਦੀਆਂ ਟਾਕਰੀ ਲਿਖਤਾਂ ਦਾ ਇਕ ਸੰਗ੍ਰਹਿ ਜਮ੍ਹਾਂ ਕੀਤਾ ਹੈ। ਜੰਮੂ ਅਤੇ ਚੰਬਾ ਦੇ ਕੁੱਝ ਵਿਦਵਾਨਾਂ ਅਤੇ ਰਈਸਾਂ ਨੇ ਟਾਕਰੀ ਲਿੱਪੀ ਦੇ ਸੁਧਾਰ ਕਰਨ ਦਾ ਵਿਚਾਰ ਕੀਤਾ ਸੀ, ਰਾਏ ਬਹਾਦੁਰ ਜੋਧਾ ਮੱਲ ਨਾਲ ਮਿਲ ਕੇ ਕੁੱਝ ਵਿਦਵਾਨਾਂ ਨੇ ਇਕ ਬਾਰ ਟਾਕਰੀ ਲਿੱਪੀ ਦਾ ਛਾਪਾਖਾਨਾ ਬਣਾਉਣ ਦੀ ਯੋਜਨਾ ਵੀ ਬਣਾਈ ਸੀ, ਪਰੰਤੂ ਸਕੂਲਾਂ ਵਿੱਚ ਨਾਗਰੀ ਲਿੱਪੀ ਰਾਹੀਂ ਝਟਾਪਟ ਜਿਹੜੀ ਸਿਖਿਆ ਫੈਲ ਰਹੀ ਸੀ, ਉਸ ਨਾਲ ਨਾਗਰੀ ਦੇ ਸਾਮਣੇ ਟਾਕਰੀ ਵਲ ਲੋਕਾਂ ਦਾ ਧਿਆਨ ਨਹੀਂ ਗਿਆ, ਸਿੱਟੇ ਵੱਜੋਂ ਟਾਕਰੀ ਦਾ ਪ੍ਰਚਾਲਣ ਨਾ ਹੋ ਸਕਿਆ । ਸਤੰਬਰ 14, ਸਨ 1949 ਨੂੰ ਦੇਵਨਾਗਰੀ ਰਾਸ਼ਟਰ ਲਿੱਪੀ ਦੇ ਰੂਪ ਵਿੱਚ ਵਿਧਾਨ ਪਰੀਸ਼ਦ ਨੇ ਸਵੀਕਾਰ ਕਰ ਲਈ ਸੀ, ਉਸ ਵੇਲੇ ਤਕ ਟਾਕਰੀ ਦਾ ਸੁਧਾਰ ਅਤੇ ਪ੍ਰਚਾਲਨ ਆਮ ਜਨਤਾ ਵਿਚ ਦੁਕਾਨਦਾਰਾਂ ਤੋਂ ਛੁੱਟ ਨਹੀਂ ਹੋਇਆ ਸੀ। ਆਮ ਜਨਤਾ ਨੇ ਰਾਸ਼ਟਰ ਭਾਵਨਾ ਨਾਲ, ਅਤੇ ਟਾਕਰੀ ਦੀ ਪਛੜੀ ਅਵਸਥਾ ਦੇਖ ਕੇ ਰਾਸ਼ਟਰ ਲਿੱਪੀ ਦੇਵ–ਨਾਗਰੀ ਨੂੰ ਅਪਣਾ ਲਿਆ । ਪਰੰਤੂ ਲਿੱਪੀ ਅਤੇ ਭਾਸ਼ਾ ਦਾ ਕੋਈ ਸਹਿਜ ਅਤੇ ਡੂੰਘਾ ਸਬੰਧ ਨਹੀਂ ਹੁੰਦਾ, ਦੇਵਨਾਗਰੀ ਦੇ ਅਪਨਾਉਣ ਨਾਲ ਜਨਤਾ ਦੀ ਆਮ ਬੋਲਚਾਲ ਦੀ ਭਾਸ਼ਾ ਉਹੀ ਪਹਾੜੀ ਅਰਥਾਤ ਹਿਮਾਚਲੀ ਹੀ ਰਹੀ ।

(ੲ)

ਸਕੂਲਾਂ ਦੀ ਭਾਸ਼ਾ ਹਿੰਦੀ ਸੀ, ਜਨਤਾ ਦੀਂ ਆਮ ਭਾਸ਼ਾ ਹਿਮਾਚਲੀ (ਪਹਾੜੀ) ਸੀ, ਦੋਂਹਾਂ ਦੇ ਵਿਚਕਾਰ ਇਕ ਵਿਥ ਸੀ ਹਿੰਦੀ ਨੇ ਪਹਾੜ ਦਾ ਅਚਾਲਕ ਆਧਾਰ ਨਹੀਂ ਲਿਆ, ਸਕੂਲੀ ਕਿਤਾਬਾਂ ਦਿੱਲੀ ਤੋਂ ਹੀ ਬਣ ਕੇ ਆਉਂਦੀਆਂ ਸਨ, ਸਿੱਟੇ ਵੱਜੋਂ ਉਹ ਵਿੱਥ ਵਧਦੀ ਗਈ । ਆਮ ਜਨਤਾ ਵਿਚ ਇਕ ਭਾਵਨਾ ਪੈਦਾ ਹੋਈ ਕਿ ਵਧ ਨਹੀਂ ਤਾਂ ਘੱਟ ਤੋਂ ਘੱਟ ਹਿਮਾਚਲੀ (ਪਹਾੜੀ) ਭਾਸ਼ਾ ਦਾ ਵਿਕਾਸ ਸਾਹਿਤਕ ਖੇਤਰ ਵਿਚ ਜ਼ਰੂਰ ਆਰੰਭਣਾ ਚਾਹੀਂਦਾ ਹੈ, ਤਾਂ ਜੋ ਇਹ ਪ੍ਰਦੇਸ਼ਕ ਸਾਹਿਤ ਵਿੱਚ ਪ੍ਰਦੇਸ਼ਕ ਭਾਵਨਾਵਾਂ ਚੰਗੀ ਤਰ੍ਹਾਂ ਵਿਅਕਤ ਕੀਤੀਆਂ ਜਾ ਸਕਣ; ਸਾਹਿਤਕ ਖੇਤਰ ਦੀ ਇਹ ਸਚਿਆਈ ਤਾਂ ਬਿਲਕੁਲ ਸਪਸ਼ਟ ਹੈ ਕਿ ਅੰਗਰੇਜ਼ੀ ਸਾਹਿਤ ਦੇ ਵਿਕਾਸ ਲਈ ਅੰਗਰੇਜ਼ਿਅਤ ਭਾਵਨਾ ਜ਼ਰੂਰੀ ਸੀ, ਅਤੇ ਫਰਾਂਸੀਸੀ ਸਾਹਿਤ ਦੇ ਵਿਕਾਸ ਲਈ ਫਰਾਂਸਿਸੀਅਤ ਭਾਵਨਾ ਜ਼ਰੂਰੀ ਸੀਂ, ਉਵੇਂ ਹੀ ਹਿਮਾਚਲੀ ਭਾਵਨਾ ਦੇ ਪਰਗਟਾ ਲਈ ਹਿਮਾਚਲੀ ਭਾਸ਼ਾ ਜ਼ਰੂਰੀ

ਹੈ, ਜੇ ਕਿਧਰੇ ਸਕੂਲੀ ਹਿੰਦੀ ਵਿੱਚ ਹਿਮਾਚਲੀ ਆਂਚਲਕਤਾ ਦਾ ਹਿੱਸਾ ਮੌਜੂਦ ਹੁੰਦਾ ਤਾਂ ਸ਼ਾਇਦ ਹਿਮਾਚਲੀ ਭਾਸ਼ਾ ਦੀ ਜ਼ਰੂਰਤ ਜਨਤਾ ਇਤਨੀ ਜਲਦੀ ਮਹਿਸੂਸ ਨਾ ਵੀ ਕਰਦੀ । ਕਹਿਣ ਦਾ ਮਤਲਬ ਇਹ ਕਿ ਹਿਮਾਚਲੀ ਭਾਸ਼ਾ ਦੇ ਵਿਕਾਸ ਦਾ ਕਾਰਣ ਵਾਸਤਵ ਵਿੱਚ ਹਿਮਾਚਲੀ ਭਾਵਨਾ ਵਾਲੇ ਸਾਹਿਤ ਦੀ ਲੋੜ ਸੀ । ਦੂਜਾ ਕਾਰਣ ਇਹ ਸੀ ਕਿ ਆਜ਼ਾਦੀ ਤੋਂ ਬਾਦ ਦੇਸ਼ ਦੇ ਹਰ ਹਿੱਸੇ ਨੇ ਆਪਣੀ ਸਥਾਨਕ ਸੰਸਕ੍ਰਿਤੀ ਦੀ ਖੋਜ ਆਰੰਭੀ ਸਦੀਆਂ ਦੀ ਗੁਲਾਮੀ ਦੇ ਵਿਰੁਧ ਆਜ਼ਾਦ ਹੋਣ ਉਪਰੰਤ ਸੰਸਕ੍ਰਿਤੀ ਦੀ ਮਹਾਨਤਾ ਨੂੰ ਖੋਜ ਕੇ ਪ੍ਰਕਾਸ਼ਿਤ ਕਰਨਾ ਜਾਗੇ ਹੋਏ ਆਗੂਆਂ ਵਿਚਾਰਕਾਂ ਦਾ ਇਕ ਬੋਧਕ ਸ਼ੌਕ ਸੀ। ਇਕ ਤੀਜਾ ਕਾਰਣ ਵੀ ਸੀ ਹਿਮਾਚਲੀਆਂ ਨੇ ਸਮਝਿਆ ਕਿ ਉਨ੍ਹਾਂ ਦੀ ਪਹਾੜੀ ਭਾਸ਼ਾ ਨੂੰ ਕੁਝ ਲੋਕ ਕਦੇ ਤਾਂ ਹਿੰਦੀ ਨਾਲ ਨੱਥੀ ਕਰ ਦਿੰਦੇ ਹਨ, ਅਤੇ ਕਦੇ ਪੰਜਾਬੀ ਨਾਲ, ਇਸ ਤਰ੍ਹਾਂ ਉਹ ਭਾਸ਼ਾ ਦੇ ਆਧਾਰ ਤੋਂ ਨਹੀਂ ਕਰਦੇ ਬਲਕਿ ਮੈਦਾਨਾਂ ਵਿਚ ਚਲ ਰਹੇ ਰਾਜਨੀਤਕ ਕਾਰਨਾਂ ਕਰਕੇ ਕਰਦੇ ਹਨ, ਕੁਝ ਇਸ ਦੀ ਵੀ ਪ੍ਰਤੀਕ੍ਰਿਆ ਹੋਈ । ਇਹੋ ਜਿਹੇ ਕਾਰਨਾਂ ਕਰਕੇ ਹਿਮਾਚਲੀ ਜਨਤਾ ਅਤੇ ਉਸਦੇ ਪ੍ਰਤੀਨਿਧ ਵਿਚਾਰਕਾਂ ਨੇ ਹਿਮਾਚਲੀ ਭਾਸ਼ਾ ਨੂੰ ਆਪਣੀ ਸਾਹਿੱਤਕ ਭਾਸ਼ਾ ਬਣਾਉਣ ਦਾ ਨਿਸ਼ਚਾ ਕੀਤਾ । ਮਾਰਚ, 1968 ਨੂੰ ਰਾਜ ਭਾਸ਼ਾ ਸੰਸਥਾਨ (ਭਾਸ਼ਾਵਾਂ ਦਾ ਸਰਕਾਰੀ ਸੰਸਥਾਨ) ਸਥਾਪਿਤ ਕੀਤਾ ਗਿਆ, ਜਿਸ ਦਾ ਉਦੇਸ਼ ਸੀ ਸਾਹਿਤਕ ਅਤੇ ਪ੍ਰਦੇਸ਼ਕ ਭਾਸ਼ਾ ਦੇ ਤੌਰ ਤੇ ਹਿਮਾਚਲੀ ਦਾ ਵਿਕਾਸ ਕਰਨਾ, ਅਤੇ ਭਾਰਤ ਸੰਘ ਦੀ ਭਾਸ਼ਾ ਹਿੰਦੀ ਦਾ ਦਫਤਰਾਂ ਅਤੇ ਅਦਾਲਤਾਂ ਵਿੱਚ ਪ੍ਰਚਲਨ ਕਰਨਾ । ਹਿਮਾਚਲੀ ਭਾਸ਼ਾ ਦੇ ਵਿਕਾਸ ਲਈ ਥੋੜੀਆਂ ਜਿਹੀਆਂ ਸਕੀਮਾਂ ਲਾਗੂ ਕੀਤੀਆਂ ਗਈਆਂ ਹਨ, ਜ਼ਿਆਦਾ ਇਸ ਵਾਸਤੇ ਨਹੀਂ ਕੀਤੀਆਂ ਗਈਆਂ ਕਿਉਂ ਜੋ ਭਾਸ਼ਾ ਦਾ ਵਿਕਾਸ ਇਕ ਔਰਗੈਨਿਕ ਵਿਕਾਸ ਹੈ ਜਿਹੜਾ ਕਿ ਪੇੜ-ਪੌਧੇ ਜਾ ਜਾਣਦਾਰ ਦੇ ਕਿਸੇ ਬੱਚੇ ਵਾਂਗ ਹੀ ਹੁੰਦਾ ਹੈ, ਉਸ ਨੂੰ ਖਿੱਚ-ਧੂ ਕੇ ਬੜਾ ਨਹੀਂ ਕੀਤਾ ਜਾ ਸਕਦਾ, ਉਸ ਦਾ ਵਿਕਾਸ ਕੁਝ ਆਪਣੀ ਅੰਦਰਲੀ ਜੀਵਨ-ਸ਼ਕਤੀ ਕਾਰਨ, ਅਤੇ ਕੁੱਝ ਬਾਹਰਲੇ ਜਲ-ਵਾਯੂ ਦੇ ਅਨੁਕੂਲ ਹੋਣ ਕਾਰਨ ਹਮੇਸ਼ਾ ਹੀ ਧੀਰੇ ਧੀਰੇ ਹੁੰਦਾ ਹੈ । "ਮਾਲੀ ਸੀਂਚੇ ਸੌ ਘੜਾ, ਰਿਤੂ ਆਏ ਫਲ ਹੋਏ "ਵਾਲੀ ਗੱਲ ਹੀ ਭਾਸ਼ਾ ਦੇ ਵਿਕਾਸੀ ਤੇ ਸੌ ਫੀ ਸਦੀ ਢੁੱਕਦੀ ਹੈ। ਰਾਜ ਭਾਸ਼ਾ-ਸੰਸਥਾ ਨੇ 'ਹਿਮਭਾਰਤੀ ਨਾਂ ਦੀ ਇਕ ਤ੍ਰੈਮਾਸਿਕ ਪੱਤਰਕਾ ਚਲਾਈ ਹੈ, ਜਿਸ ਰਾਹੀਂ ਹਿਮਾਚਲੀ ਦੇ ਵਿਕਾਸਮਾਣ ਸਾਹਿਤ ਨੂੰ ਜਨਤਾ ਤਕ ਪੁਚਾਇਆ ਜਾਂਦਾ ਹੈ । ਹਿਮਾਚਲੀ ਭਾਸ਼ਾ ਵਿਚ ਕਵਿਤਾ, ਨਾਟਕ, ਗੱਦ ਅਤੇ ਸਾਹਿਤ ਦੇ ਹੋਰ ਅਗ ਵੀ ਪ੍ਰਕਾਸ਼ਿਤ ਹੋ ਰਹੇ ਹਨ । ਸ੍ਰੀ ਯੂਸ ਪੀਗੂਲੇਰੀ ਦੀ ਕਾਵਿ ਸੰਚੀ 'ਮੇਰਾ ਦੇਸ ਮ੍ਹਾਚਲ' ਅਤੇ ਗੌਤਮ ਵਿਆਥਿਤ ਦੀ ਕਾਵਿ ਸੰਚੀ 'ਚੇਤੇ' ਹਿਮਾਚਲੀ ਕਵਿਤਾ ਦੇ ਅਜਿਹੇ ਨਮੂਨੇ ਹਨ ਜਿਹੜੇ ਕਿ ਭਾਵ-ਪਰਗਟਾ ਦੀ ਦ੍ਰਿਸ਼ਟੀ ਕਿਸੇ ਵੀ ਪ੍ਰਦੇਸ਼ਕ ਕਵਿਤਾ ਨਾਲ ਆਪਣਾ ਪੱਲਾ ਮੇਚ ਸਕਦੇ ਹਨ। ਇਸ ਪ੍ਰਸੰਗ ਵਿਚ ਇਹ ਕਹਿ ਦੇਣਾ ਜ਼ਰੂਰੀ ਹੈ ਕਿ ਕੋਈ ਸਾਂਝੀ ਹਿਮਾਚਲੀ ਭਾਸ਼ਾ ਬਣਾਉਣ ਦਾ ਸੁਚੇਤ ਪ੍ਰਯਤਨ ਨਹੀਂ ਕੀਤਾ ਜਾ ਰਿਹਾ ਕਿਉਂਕਿ ਇਸ ਤਰ੍ਹਾਂ ਨ ਤਾਂ ਕੋਈ ਭਾਸ਼ਾ ਹੈ, ਅਤੇ ਨਾਂ ਹੀ ਬਣਾਈ ਜਾ ਸਕਦੀ ਹੈ ਹਰ ਭਾਸ਼ਾ ਦੇ ਖੇਤਰ ਵਿਚ ਭਿੰਨ ਭਿੰਨ ਬੋਲੀਆਂ ਹਮੇਸ਼ਾ ਹੁੰਦੀਆਂ ਹਨ ਰਹਿੰਦੀਆਂ ਹਨ, ਵਿਕਾਸਮਾਨ

ਬੋਲੀ ਦੇ ਪਿੱਛੇ ਧਾਰਮਕ , ਸਮਾਜਕ, ਆਰਥਿਕ ਅਤੇ ਰਾਜਨੀਤਕ ਕਾਰਣ ਹੁੰਦੇ ਹਨ, ਵਿਆਪਾਰਕ ਕਾਰਣ ਸਭ ਤੋਂ ਵੱਡਾ ਅਤੇ ਕਾਰਗਰ ਕਾਰਣ ਹੁੰਦਾ ਹੈ।

ਹਿਮਾਚਲ ਪ੍ਰਦੇਸ਼ ਦੇ ਜਨਪਦਾ ਵਿੱਚ ਸਾਹਿੱਤ ਦੇ ਕਈ ਰੂਪ ਪ੍ਰਚਲਿਤ ਹਨ, ਜਿਨ੍ਹਾਂ ਵਿੱਚ ਕਈ ਪ੍ਰਕਾਰ ਦਾ ਸਾਹਿੱਤ ਸੁਰੱਖਿਅਤ ਹੈ। ਜਿਵੇਂ ਪ੍ਰਾਚੀਨ ਪੰਜਾਬ ਵਿੱਚ ਵਾਰਾਂ ਪ੍ਰਚਲਿਤ ਸਨ' ਉਵੇਂ ਹੀ ਹਿਮਾਚਲ ਵਿਖੇ "ਹਾਰਾਂ" ਪ੍ਰਚਲਿਤ ਹਨ। ਹਾਰਾਂ ਅਰਥਾਤ ਗਾਥਾ ਗੀਤ ਬਹੁਤ ਲੰਬੇ ਲੰਬੇ ਹਨ ਅਤੇ ਉਨ੍ਹਾਂ ਨੂੰ ਗਾਉਣ ਦੀਆਂ ਧੁਨਾਂ ਵੀ ਵਿਸ਼ੇਸ਼ ਹਨ। ਦੇਹਾਤੀ ਨਾਟਕਾਂ ਵਿੱਚੋਂ ਕਰਿ-ਆਲਾ ਅਤੇ ਭਗਤ ਪ੍ਰਸਿੱਧ ਹਨ, ਲੋਕ ਸਾਹਿੱਤ ਦੇ ਇਨ੍ਹਾਂ ਮੌਲਕ ਰਚਨਾਵਾਂ ਕਰ ਰਹੇ ਹਨ ਮੰਡੀ ਦੇ ਰੂਪਾਂ ਦੇ ਅਧਿਾਰ ਤੇ ਅਜੋਕੇ ਹਿਮਾਚਲੀ ਲੇਖਕ ਸ੍ਰੀ ਭਵਾਨੀਦਤ ਸ਼ਾਸਤਰੀ ਅਤੇ ਕੁਲੂ ਸ੍ਰੀ ਚੰਦਰਸ਼ੇਖਰ ਤਾਂ ਕੋਈ ਪੰਜੀ ਵਰ੍ਹਿਆਂ ਤੋਂ ਹਿਮਾਚਲੀ ਭਾਸ਼ਾ ਵਿਚ ਆਪਣੀ ਸਾਹਿੱਤ ਸਾਧਨਾ ਕਰ ਰਹੇ ਹਨ, ਅਜਿਹੇ ਲਿਖਾਰੀਆਂ ਦਾ ਸਦਕਾ ਹਿਮਾਚਲੀ ਭਾਸ਼ਾ ਦੀ ਸਾਹਿੱਤਕ ਰੰਗਤ ਨਿਖਰ ਰਹੀ ਹੈ।

---

# ਪੰਜਾਬੀ ਅਤੇ ਰਾਜਸਥਾਨੀ

ਡਾ. ਪ੍ਰੀਤਮ ਸਿੰਘ

ਪੰਜਾਬੀ ਅਤੇ ਰਾਜਸਥਾਨੀ ਦਾ ਸਰੋਤ ਸਾਂਝਾ ਹੈ। ਇਹ ਦੋਵੇਂ ਭਾਸ਼ਾਵਾਂ ਨਾਗਰ ਅਤੇ ਉਪ-ਨਾਗਰ ਅਪਭ੍ਰੰਸ਼ਾਂ ਤੋਂ ਨਿਕਲੀਆਂ ਹਨ ਜਿੰਨ੍ਹਾਂ ਦਾ ਆਧਾਰ ਸ਼ੌਰਸੈਣੀ ਅਤੇ ਅਰਧਮਾਗਧੀ ਪ੍ਰਾਕ੍ਰਿਤ ਸੀ।

ਮਹਮੂਦ ਦਾ ਤੇਰ੍ਹਵਾ ਹਮਲਾ (1027 ਈਸਵੀ) ਸਿੱਧੇ ਤਰ ਤੇ ਪੰਜਾਬ ਉਤੇ ਆਇਆ। ਉਸ ਤੋਂ ਪਹਿਲੇ ਹੱਲੇ ਗੁਜਰਾਤ ਅਤੇ ਰਾਜਸਥਾਨ ਦੇ ਇਲਾਕੇ ਉਤੇ ਕੇਂਦਰਤ ਸਨ। ਇਸ ਤੋਂ ਅਗਲੇ 26 ਵਰ੍ਹੇ ਉਸ ਨੇ ਪੰਜਾਬ, ਸਿੰਧ, ਰਾਜਸਥਾਨ ਅਤੇ ਗੁਜਰਾਤ ਬੁਰੀ ਤਰ੍ਹਾਂ ਲਤਾੜ ਸੁਟੇ। ਪੂਰਬ ਵਿਚ ਉਸ ਦਾ ਜ਼ੋਰ ਬਨਾਰਸ ਤੋਂ ਅਗੇ ਤਕ ਨਾ ਮਹਿਸੂਸ ਕੀਤਾ ਗਿਆ ਅਤੇ ਦਖਣ ਵਿਚ ਉਸ ਦੀ ਮਾਰ ਵਿੰਧੀਆ ਪਰਬਤਾਂ ਤੋਂ ਹੇਠਾਂ ਨਾ ਗਈ। ਇਹ ਹੱਦ ਬੰਦੀ ਹੀ ਪੰਜਾਬੀ ਨਾਲ ਸਬੰਧਤ ਭਾਸ਼ਾਵਾਂ ਦੀ ਪਿੜ ਬਨ ਗਈ।

ਮਹਮੂਦ ਦੇ ਹੱਲੇ ਮਗਰੋਂ ਇਹ ਸਾਰਾ ਇਲਾਕਾ ਨਾਥ ਪੰਥੀਆਂ ਦੇ ਧਾਰਮਕ, ਸਮਾਜਕ ਅਤੇ ਸਾਹਿਤਕ ਅਸਰ ਥੱਲੇ ਆ ਗਿਆ। ਵੈਸੇ ਤਾਂ ਨਾਥ ਮਤ ਉਤਰ ਭਾਰਤ ਦੀ ਅਖੀਰ ਪੂਰਬ ਦੀ ਗੁੱਠ ਤਕ ਜਾ ਪੁਜਾ ਪਰ ਬਨਾਰਸ ਤੋਂ ਪੂਰਬ ਵਲ ਇਸ ਉਤੇ ਬੁੱਧ ਮਤ ਦਾ ਅਸਰ ਵਧੇਰਾ ਹੋ ਗਿਆ ਅਤੇ ਪੱਛਮ ਵਲ ਇਸਲਾਮ ਦਾ। ਇਸ ਅਸਰ ਵਿਚ ਇਕ ਹੋਰ ਪੁੱਠ ਸੂਫੀ ਧਰਮ ਨੇ ਵੀ ਚਾੜ੍ਹ ਦਿਤੀ। ਪੰਜਾਬੀ ਅਤੇ ਰਾਜਸਥਾਨੀ ਵਿਚ ਇਸ ਵੰਨਗੀ ਦਾ ਸਾਹਿਤ ਲਿਖਣ ਵਾਲਿਆਂ ਨੂੰ ਨਾਥ, ਸਿੱਧ, ਪੀਰ, ਬਾਬਾ ਜਾਂ ਗੁਰੂ ਕਿਹਾ ਜਾਂਦਾ ਸੀ।

ਮਹਮੂਦ ਦੇ ਹੱਲੇ ਤੋਂ ਤੇਰ੍ਹਵੀਂ ਸਦੀ ਈਸਵੀ ਤਕ ਅਪਭ੍ਰੰਸ਼ ਵਿਚ ਲਿਖਿਆ ਗਿਆ ਸਾਰਾ ਸਾਹਿਤ ਉਤਰੀ ਭਾਰਤ ਦੇ ਉਪਰ ਦਸੇ ਖੇਤਰ ਵਿਚ ਸਾਂਝਾ ਰਿਹਾ ਹੈ। ਉਸ ਵੇਲੇ ਦੋਹਾਂ ਦੀ ਲਿੱਪੀ ਵੀ ਇਕੋ ਹੀ ਸੀ। ਤੇਰ੍ਹਵੀਂ ਸਦੀ ਮਗਰੋਂ ਰਾਜਸਥਾਨੀ ਅਤੇ ਪੰਜਾਬੀ ਦੀ ਲਿੱਪੀ ਦਾ ਨਖੇੜ ਦੋ ਕਾਰਣਾਂ

ਕਰਕੇ ਹੋਇਆ। ਪੰਜਾਬ ਗਜ਼ਨਵੀ ਬਾਦਸ਼ਾਹਤ ਦਾ ਪਹਿਲਾ ਪੱਕਾ ਸੂਬਾ ਬਣਿਆ। ਉਹ ਲੋਕ ਆਪਣੇ ਨਾਲ ਕੂਫੀ ਲਿਪੀ ਲਿਆਏ ਸਨ ਜਿਸ ਦੇ ਅਸਰ ਹੇਠਾਂ ਪੰਜਾਬੀ ਦੀ ਮੂਲ ਲਿਪੀ ਦਬਨੀ ਸ਼ੁਰੂ ਹੋ ਗਈ। ਦੂਜਾ ਕਾਰਨ ਇਹ ਸੀ ਕਿ ਪੰਜਾਬ ਵਿਚ ਸਥਾਨਕ ਰਾਜਿਆਂ ਦਾ ਨਾਂ ਨਿਸ਼ਾਨ ਹੀ ਮਿਟ ਗਿਆ। ਵੱਡੇ ਮੁੱਖੀ ਵੀ ਅਲੋਪ ਹੋ ਗਏ। ਲੇਖਕਾਂ ਅਤੇ ਸੰਤਾਂ ਸਾਧੂਆਂ ਨੂੰ ਪੁਛਣ ਵਾਲਾ ਹੀ ਕੋਈ ਨਾ ਰਿਹਾ। ਨਾਥ ਪੰਥ ਉਤੇ ਵੀ ਇਸਲਾਮ ਨੇ ਆਪਣਾ ਜ਼ੋਰ ਇਸ ਹੱਦ ਤਕ ਪਾਇਆ ਕਿ ਉਸ ਨੇ ਇਸਲਾਮੀ ਰੰਗਣ ਹੀ ਧਾਰ ਲਈ। ਨਾਥ ਮੱਤ ਦਾ ਆਪਣਾ ਅਸਰ ਇਹ ਹੋਇਆ ਕਿ ਇਸਲਾਮ ਨੇ ਆਪਣਾ ਕੁੱਝ ਅਡਰਾ ਸਥਾਨਕ ਰੂਪ ਧਾਰ ਲਿਆ।

ਤੇਰ੍ਹਵੀਂ ਸਦੀ ਮਗਰੋਂ ਰਾਜਸਥਾਨੀ ਦੇ ਦੋ ਅਡਰੇ ਰੂਪ ਸਾਫ ਤੌਰ ਤੇ ਨਜ਼ਰ ਆਉਂਦੇ ਹਨ। ਉਨ੍ਹਾਂ ਵਿਚ ਇਕ ਨੂੰ ਡਿੰਗਲ ਕਿਹਾ ਜਾਂਦਾ ਹੈ ਜਿਹੜੀ ਉਥੋਂ ਦੇ ਆਮ ਲੋਕਾਂ ਦੀ ਬੋਲੀ ਸੀ। ਦੂਜੀ ਪੁਰਾਨੀ ਰਾਜਸਥਾਨੀ ਹੈ ਜਿਸ ਵਿਚ ਗੁਜਰਾਤੀ ਅਤੇ ਪ੍ਰਾਕ੍ਰਿਤ ਦੇ ਅਨੇਕ ਸ਼ਬਦ ਆ ਦਾਖ਼ਲ ਹੋਏ ਹਨ। ਇਸ ਤਰ੍ਹਾਂ ਪੰਜਾਬੀ ਦੇ ਵੀ ਦੋ ਵਰਗ ਹੋ ਗਏ। ਲਹਿੰਦੀ ਪੰਜਾਬੀ ਅਤੇ ਪੁਆਧੀ ਰਾਜਸਥਾਨ ਦੇ ਨਾਲ ਬਹੁਤ ਨੇੜੇ ਹੋ ਗਈਆਂ ਜਦ ਕਿ ਬਾਕੀ ਦੇ ਭਾਗਾਂ ਦੀ ਪੰਜਾਬੀ ਨੇ ਫ਼ਾਰਸੀ ਦੇ ਮੁਹਾਵਰੇ, ਸ਼ਬਦਾਵਲੀ ਅਤੇ ਕਾਵਿ-ਰੂਪਾਂ ਨੂੰ ਵਧੇਰੇ ਕਬੂਲਿਆ।

ਨਾਥ ਸਾਹਿਤ ਪੰਜਾਬੀ ਅਤੇ ਰਾਜਸਥਾਨੀ ਦੀ ਮੂਲ ਸਾਂਝ ਹੈ। ਇਸ ਲਹਿਰ ਥੱਲੇ ਅਵਤਾਰ ਵਾਦ ਦਾ ਅਸਰ ਘਟਿਆ। ਸਾਧਾਰਣ ਮਨੁੱਖ ਅਕਾਲਪੁਰਖ ਦੇ ਚੌਖਟ ਦੇ ਨੇੜੇ ਆ ਗਿਆ। ਦੋਹਾਂ ਇਲਾਕਿਆਂ ਵਿਚ ਨਾਥ ਸਾਹਿਤ ਵਿਚ ਫਰਕ ਇਹ ਪੈ ਗਿਆ ਕਿ ਪੰਜਾਬ ਵਿਚ ਸੂਫੀਆਂ ਦੀ ਪਾਣ ਜ਼ੋਰਦਾਰ ਚੜ੍ਹੀ ਜਦ ਕਿ ਰਾਜਸਥਾਨ ਵਿਚ ਜੈਨ ਸਿਧਾਤਾਂ ਅਤੇ ਮਹਾਕਾਵਿ ਤੇ ਭਗਵਤ ਗੀਤਾ ਨੇ ਆਪਣਾ ਅਸਰ ਪਾ ਲਿਆ।

ਰਾਜਸਥਾਨ ਦੀ ਡਿੰਗਲ ਵਿਚ ਵੀਰ ਕਾਵਿ ਅਤੇ ਰਾਸੋ ਪਰੰਪਰਾ ਪੰਜਾਬੀ ਸਾਹਿਤ ਦੇ ਬਹੁਤ ਨੇੜੇ ਹਨ। ਅਸਲ ਵਿਚ ਤਾਂ ਦੋਹਾਂ ਜ਼ਬਾਨਾਂ ਵਿਚ ਹੀ ਵੀਰ ਸਾਹਿਤ ਯੂਨਾਨੀ ਸਾਹਿਤ ਸਿਧਾਤਾਂ ਦੇ ਅਸਰ ਥੱਲੇ ਲਿਖਿਆ ਗਿਆ ਕਿ 'ਹਰ ਮਹਾਨ ਕਵਿਤਾ ਜਾਂ ਤਾਂ ਕੋਈ ਰੋਮਾਂਚਕ ਕਹਾਣੀ ਦਸਦੀ ਹੈ ਅਤੇ ਜਾਂ ਉਸ ਵਿਚੋਂ ਯੋਧਿਆਂ ਦੀ ਸੂਰਬੀਰਤਾ ਅਤੇ ਸ਼ਸਤਰਾਂ ਦੀ ਖੰਕਾਰ ਸਾਫ ਸੁਣਾਈ ਦੇਂਦੀ ਹੈ।'

ਰਾਜਸਥਾਨ ਦੀ ਰਾਜਸੀ ਪਰੰਪਰਾ ਅਨੁਸਾਰ ਹਰ ਰਾਜੇ ਦੇ ਦਰਬਾਰ ਵਿਚ ਭੱਟ, ਪੰਚੋਲੀ ਜਾਂ ਚਾਰਨ ਹੁੰਦੇ ਸਨ। ਇਹ ਵਰਗ ਉਨ੍ਹਾਂ ਸੂਰਿਆਂ ਦੀ ਸੀ ਜਿਹੜੇ ਲੜਨ ਦੇ ਨਾਲ ਨਾਲ ਕਵਿਤਾ ਵੀ ਰਚਦੇ ਸਨ ਅਤੇ ਗਾਉਂਦੇ ਵੀ ਸਨ। ਸਮਾਂ ਪੈਣ ਨਾਲ ਇਹ ਲੋਕ ਸਿਰਫ ਕਵੀ, ਫਿਰ ਸਿਰਫ ਗਵਈਏ ਅਤੇ ਅੰਤ ਵਿਚ ਮੰਗਤਿਆਂ ਦੀ ਹਾਲਤ ਤਕ ਆ ਪਹੁੰਚੇ। ਪੰਜਾਬ ਵਿਚ ਵਾਰ ਲਿਖਣ, ਗਾਉਣ ਅਤੇ ਸੁਣਾਉਣ ਦੀ ਪਰੰਪਰਾ ਰਾਜਸਥਾਨ ਤੋਂ ਆਂਦੀ ਹੈ। ਇਥੇ ਆ ਕੇ ਇਸ ਨੇ ਆਪਣਾ ਨਵੇਕਲਾ ਰੂਪ ਧਾਰ ਲਿਆ। ਰਾਜਸਥਾਨ ਦੀ ਵਾਰ ਰਜਿਆਂ ਦੀ ਉਸਤਤ

ਕਰਦੀ ਸੀ ਪਰ ਪੰਜਾਬੀ ਵਿਚ ਲਿਖੀ ਗਈ 'ਸਤੇ ਬਲਵੰਡ ਦੀ ਵਾਰ' ਸਾਧੂ ਸੰਤਾਂ ਦੀ ਸਿਫਤ ਲਈ ਲਿਖੀ ਜਾਣ ਲਗੀ। ਬਾਹਰ ਦੇ ਘੋਲ ਦੀ ਥਾਂ 'ਆਸਾ ਦੀ ਵਾਰ' ਅੰਦਰ ਦੇ ਘੋਲ ਅਤੇ ਡਿਗੇ ਮਨੁੱਖ ਦੇ ਅੰਦਰਲੇ ਨੂੰ ਉਠਾਣ ਲਈ ਵਰਤੀ ਗਈ। ਰਾਜਸਥਾਨ ਵਿਚ ਲਿਖੀ ਗਈ ਵਾਰ ਇਕ ਰਾਜੇ ਦੀ ਉਸਤਤ ਕਰਦੀ ਸੀ ਪਰ ਗੁਰੂ ਹਰ ਗੋਬਿੰਦ ਜੀ ਨੇ ਅਕਾਲ ਤਖਤ ਉਤੇ ਵਾਰਾਂ ਗਾਉਣ ਦੀ ਨਵੀਂ ਪਰੰਪਰਾ ਸਥਾਪਤ ਕੀਤੀ ਜਿਸ ਵਿਚ ਮੂਲ ਮੰਤਵ੍ ਵੀਰ ਕਾਵਿ ਦਾ ਸਥਾਈ ਪ੍ਰਭਾਵ—ਉਤਸਾਹ ਪੈਦਾ ਕਰਨਾ ਸੀ। ਵਿਅਕਤੀਆਂ ਦੀ ਉਸਤਤ ਉਸ ਵਿਚੋਂ ਕੱਢਣ ਦਾ ਯਤਨ ਕੀਤਾ ਗਿਆ। ਵੈਸੇ ਤਾਂ ਮਗਰੋਂ ਹੋਇਆ ਇਹ ਕਿ ਸਿਖ ਇਤਿਹਾਸ ਦੀਆਂ ਘਟਨਾਵਾਂ ਹੀ ਇੰਨੀਆਂ ਅਮੀਰ ਹੋ ਗਈਆਂ ਕਿ ਵਾਰ ਕਾਵਿ ਲਈ ਸਾਰੀ ਵਸਤੂ ਇਥੋਂ ਹੀ ਪ੍ਰਾਪਤ ਹੋ ਗਈ। ਵਖਰਾ ਪਨ ਫੇਰ ਵੀ ਕਾਇਮ ਰਿਹਾ ਕਿਉਂਕਿ ਸਿਖ ਰਾਜ ਆਉਣ ਮਗਰੋਂ ਵੀ ਰਾਜਿਆਂ ਦੀਆਂ ਵਾਰਾਂ ਨਾਂ ਮਾਤਰ ਹੀ ਰਹੀਆਂ। ਹੋਰ ਖੂਬੀ ਇਹ ਕਿ ਵਾਰ ਲਿਖਣ ਵਾਲੇ ਨਾ ਤਾਂ ਦਰਬਾਰੀ ਕਵੀ ਸਨ ਅਤੇ ਨਾ ਹੀ ਉਨ੍ਹਾਂ ਨੂੰ ਕਦੇ ਕੋਈ ਇਨਾਮ ਮਿਲਿਆ।

ਰਾਜਸਥਾਨੀ ਅਤੇ ਪੰਜਾਬੀ ਵਿਚ ਵੀ ਕਾਵਿ ਨੇ ਜੀਵਨੀ ਲਿਖਣ, ਸ਼ਿੰਗਾਰ ਕਾਵਿ ਦੀ ਰਚਨਾ ਅਤੇ ਨਿਯਾਯ ਆਦਿ ਦੀਆਂ ਰਚਨਾਵਾਂ ਨੂੰ ਨੀਵਾਂ ਪਾ ਦਿਤਾ। ਇਸਤਰੀ ਨੂੰ ਕਈ ਥਾਂ ਸਿਰਫ ਕਹਾਣੀ ਮੁਕੰਮਲ ਕਰਨ ਲਈ ਹੀ ਲਿਆਂਦਾ ਗਿਆ। ਡਿੰਗਲ ਵਿਚ ਪਦਮਾਵਤੀ, ਜਵਾਹਰਬਾਈ, ਕ੍ਰਿਸ਼ਨਾ ਕੁਮਾਰੀ ਅਤੇ ਕਰੂਨਾਵਤੀ ਵਰਗੀਆਂ ਇਸਤਰੀਆਂ ਬਾਰੇ ਬਿਆਨ ਅਤੇ ਉਨ੍ਹਾਂ ਦੀ ਖੂਬਸੂਰਤੀ ਦੇ ਵਰਨਣ ਨੇ ਕਾਵਿ ਪਰੰਪਰਾ ਨੂੰ ਹੀ ਬਦਲ ਦਿੱਤਾ। ਪੰਜਾਬੀ ਵੀਰ ਕਾਵਿ ਵਿਚ ਭਾਵੇਂ ਇਸਤਰੀਆਂ ਦਾ ਜ਼ਿਕਰ ਨਹੀਂ ਪਰ ਉਨ੍ਹਾਂ ਬਾਰੇ ਬਿਨਾ ਵਜ੍ਹਾ ਵਰਨਣ ਲਿਆਂਦਾ ਵੀ ਨਹੀਂ ਗਿਆ। ਇਨ੍ਹਾਂ ਦੋਹਾਂ ਭਾਸ਼ਾਵਾਂ ਵਿਚ ਕਰੂਨਾ ਰਸ ਦੀ ਅਣਹੋਂਦ ਹੈ। ਯੋਧੇ ਦੇ ਮਰਨ ਦੀ ਖਬਰ ਉਤੇ ਉਸ ਦੀ ਇਸਤਰੀ ਵੈਣ ਪਾਉਣ ਨਹੀਂ ਬਹਿ ਜਾਂਦੀ। ਉਹ ਜਾਂ ਤਾਂ ਸਤੀ ਹੋਣ ਅਤੇ ਜਾਂ ਜੂਝ ਮਰਨ ਦੀ ਤਿਆਰੀ ਕਰਦੀ ਹੈ। ਡਾ. ਸੁਨੀਤੀ ਕੁਮਾਰ ਚੈਟਰਜੀ ਨੂੰ ਇਸ ਸਾਰੇ ਸਾਹਿਤ ਨੂੰ ਹੀ 'ਹੜ ਵਾਂਗ ਵਗਦੀ ਮਰਦਾਨਗੀ ਅਤੇ ਮੁਸਕਰਾਂਦੀ ਸ਼ਹਾਦਤ' ਦਾ ਨਾਂ ਦਿਤਾ ਹੈ।

ਅਜੀਬ ਗੱਲ ਇਹ ਹੈ ਕਿ ਰਾਜਸਥਾਨ ਵਿਚ ਚਾਰਨ, ਭੱਟ ਢੋਲੀ ਆਦਿ ਦੀ ਪਰੰਪਰਾ ਦਾ ਜਨਮ ਹੋਇਆ। ਇਹ ਪਰੰਪਰਾ ਪੰਜਾਬੀ ਵਿਚ ਉਥੋਂ ਹੀ ਆਈ। ਇਥੇ ਵਿਕਸਤ ਹੋਈ। ਆਪਣਾ ਸਥਾਨਕ ਰੂਪ ਧਾਰਿਆ। ਰਾਜਸਥਾਨ ਵਿਚ ਰਾਜਿਆਂ ਅਤੇ ਮਾਇਆ ਧਾਰੀ ਪੁਰਸ਼ਾਂ ਨਾਲ ਸਬਧਤ ਹੋਣ ਕਰਕੇ ਇਹ ਮੁਕ ਰਹੀ ਹੈ ਪਰ ਪੰਜਾਬ ਵਿਚ ਧਾਰਮਕ ਪਰੰਪਰਾ ਨਾਲ ਸਬੰਧਤ ਹੋ ਜਾਣ ਕਰਕੇ ਇਸ ਵਿਚ ਹਾਲੇ ਤਕ ਜਿੰਦ ਜਾਨ ਕਾਇਮ ਹੈ।

ਸ਼ਬਦਾਵਲੀ ਅਤੇ ਵਿਆਕਰਣਿਕ ਦ੍ਰਿਸ਼ਟੀ ਤੋਂ ਪੰਜਾਬੀ ਅਤੇ ਰਾਜਸਥਾਨੀ ਵਿਚ ਇਕ ਡੂੰਘੀ ਅਤੇ ਅਟੁਟ ਸਾਂਝ ਹੈ। ਇਸ ਅਸਰ ਨੂੰ ਪੰਜਾਬੀ ਵੀਰ ਕਾਵਿ ਉਤੇ ਬਹੁਤ ਅਸਰ ਪਾਇਆ ਹੈ।

ਇਨ੍ਹਾਂ ਦੇ ਸੰਯੋਜਕਾਂ ਵਿਚ ਇਕ ਖਾਸ ਸਾਂਝ ਹੈ। ਡਿੰਗਲ ਅਤੇ ਪੰਜਾਬੀ ਦੇ ਕੁਝ ਸਾਂਝੇ ਸ਼ਬਦਾ ਦਾ ਵੇਰਵਾ ਹੇਠਾ ਦਿਤਾ ਜਾਂਦਾ ਹੈ:—

| ਡਿੰਗਲ | **ਪੰਜਾਬੀ** | ਡਿੰਗਲ | **ਪੰਜਾਬੀ** |
|---|---|---|---|
| ਮਾਵਾਂ | ਮਾਵਾਂ | ਜੇ | ਜੇ |
| ਰੋਟਿਆ | ਰੋਟੀਆਂ | ਕੇਹ | ਕਦੀ |
| ਘੋੜਿਯਾਂ | ਘੋੜੀਆਂ | ਕਊਣ | ਕੌਣ |
| ਗਾਂਵਾਂ | ਗਾਈਆਂ | ਮੂੰ | ਮੈਨੂੰ |
| ਜੁਧ | ਜੁਧ | ਤੁਮਹਾਂ | ਤੁਸਾਂ |
| ਜੋਧਾ | ਜੋਧਾ | ਹਿਣਾਂ | ਇਨ੍ਹਾਂ |
| | | ਹੱਥ | ਹੱਥ |

ਡਿੰਗਲ ਵਿਚ ਅਜੇਹਾ ਸ਼ਬਦ ਭੰਡਾਹ ਬਹੁਤ ਹੈ ਜਿਸ ਤੋਂ ਪੰਜਾਬੀ ਵੀਰ ਕਾਵਿ ਨੇ ਆਪਣੀ ਸ਼ਬਦਾਵਲੀ ਦੀ ਚੋਣ ਕੀਤੀ ਹੈ। ਹੇਠ ਲਿਖੇ ਸ਼ਬਦ ਡਿੰਗਲ ਅਤੇ ਪੰਜਾਬੀ ਵਿਚ ਇਸ ਹੱਦ ਤਕ ਸਾਂਝੇ ਹਨ ਕਿ ਭੁਲੇਖਾ ਪਾ ਸਕਦੇ ਹਨ :—

ਸੰਦੇਸੜਾ, ਸੱਲ, ਸੁਹਾਗਣ, ਕੇਹਰ, ਪਾਰਖ (ਪਾਰਖੂ), ਕਾਲ, ਢੋਲੀ, ਫਿਟ (ਫਿਟੇ ਮੂੰਹ ਜਾਂ ਫਿਟਕ) ਨਾੜੋ (ਨਾਲਾ) ਪਲੀਤ, ਉਲੇ (ਓਟ) ਨਾਰ, ਕਦ (ਕਦੋਂ ਵਾਲੇ ਅਰਥ ਵਿਚ) ਨਾਥ (ਨੱਥ— ਨੱਕ ਵਿਚ ਪਾਉਣ ਵਾਲੀ) ਕੁਲ।

ਡਿੰਗਲ ਅਤੇ ਪੰਜਾਬੀ ਦੇ ਕਈ ਕਾਵਿ ਰੂਪ ਸਾਂਝੇ ਹਨ। ਇਨ੍ਹਾਂ ਵਿਚ ਮਾਤਰਾਵਾਂ ਅਤੇ ਛੰਦ ਦੀ ਵੀ ਇਕ ਸਾਰਤਾ ਹੈ। ਇਥੇ ਕੁੱਝ ਕੁ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ:—

(1) ਨਿਸ਼ਾਨੀ.—ਡਿੰਗਲ ਵਿਚ ਇਸ ਨੂੰ ਨੀਸ਼ਾਨੀ ਛੰਦ ਕਹਿੰਦੇ ਹਨ। ਮਿਸਾਲ ਵਜੋਂ ਗੋਗਾ ਜੀ ਚੋਹਾਨ ਰੀ ਨੀਸਾਨੀ, ਨੀਸਾਨੀ ਬੀਰਮਾਂ ਜੀ ਰੀ।

(2) ਝੂਲਨਾ.—ਸੋਧੋਂ'ਰਾ ਗੁਣ ਝੂਲਨਾ, ਰਾਜਾ ਗੱਜ ਸਿੰਘ ਜੀ ਰਾ ਝੂਲਨਾ।

(3) ਵੇਲ.—ਰਾਜਾ ਰਾਏ ਸਿੰਘ ਜੀ ਰੀ ਵੇਲ, ਰਾਣਾ ਉਦੇ ਸਿੰਘ ਜੀ ਰੀ ਵੇਲ।

(4) ਝੂਮ.ਰ—ਝੂਮਲ ਜੋੜ ਸਿੰਘ ਕੰਪਾਵਤ ਸਿੰਘ ਜੀ ਰੀ, ਝੂਮਲ ਉੜਾ ਰੀ।

(5) ਗੀਤ.—ਸਿਧਲਾਂ ਰਾ ਗੀਤ, ਰਾਜਾ ਰਾਏ ਸਿੰਘ ਜੀ ਰਾ ਗੀਤ।

(6) ਕਵਿਤਾ.—ਮਹਾਰਾਜਾ ਅਭੈ ਸਿੰਘ ਜੀ ਰਾ ਕਵਿਤਾ, ਗੱਜ ਸਿੰਘ ਜੀ ਰਾ ਨਿਰਵਾਨ ਰਾ ਕਵਿਤਾ ।

(7) ਦੂਹਾ.—ਢੋਲਾ ਮਾਰੂ ਰਾ ਦੂਹਾ, ਸਾਂਗੇ ਰਾਣੇ ਰਾ ਦੂਹਾ, ਲਖੇ ਫੂਲਾਰੇ ਰਾ ਦੂਹਾ ।

ਇਥੇਂ ਇਹ ਦਸਣ ਦੀ ਲੋੜ ਹੈ ਕਿ ਪੰਜਾਬੀ ਵੀਰ ਕਾਵਿ ਵਿਚ ਉਪਰ ਦਸੇ ਸਾਰੇ ਕਾਵਿ ਰੂਪ ਡਿੰਗ ਦੀ ਛੰਦ ਅਤੇ ਮਾਤਰਾ ਦੀ ਇਨਬਿਨ ਪਰੰਪਰਾ ਅਨੁਸਾਰ ਵਰਤੇ ਗਏ ।

ਇਸ ਤੋਂ ਇਹ ਗੱਲ ਸਾਫ ਹੈ ਕਿ ਇਸ ਵੇਲੇ ਦੇਸ਼ ਦੀ ਸਰਹੱਦ ਉਤੇ ਸਥਿਤ ਇਨ੍ਹਾਂ ਦੋਵੇਂ ਸੂਬਿਆਂ ਵਿਚ ਨਾ ਸਿਰਫ ਭਾਸ਼ਾ, ਸ਼ਬਦਾਵਲੀ, ਕਾਵਿ ਰੂਪ ਦੀ ਹੀ ਸਾਂਝ ਹੈ ਸਗੋਂ ਦੋਵੇਂ ਇਕ ਪਰੰਪਰਾ ਦੇ ਜੰਮਪਾਲ ਹਨ ਜਿਸ ਵਿਚ ਕਰੁਨਾ ਰਸ ਨਹੀਂ ਸਗੋਂ ਵੀਰ ਰੱਸ ਦਾ ਸਥਾਈ ਭਾਵ ਉਤਸਾਹ ਪਰਧਾਨ ਰੂਪ ਵਿਚ ਹੈ ।

---

1632—7-5-70—2,000 ਕਾਪੀਆਂ ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।